



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਆਂ ਬਗੈਰ ਮੇਰਾ ਮੂਲ ਨਹੀਂ ਜੇ ਜੀਵਨਾ। ਪਾਨੀਏ ਦਾ ਜੀਵ ਜੰਤ ਈਸ਼ਵਰ ਨੇ ਉਪਾਇਆ। ਪਾਨੀਏ ਦੀ ਬੂੰਦ ਉਤੋਂ ਰੱਬ ਨੇ ਬੁੱਤ ਬਨਾਇਆ॥ ਅਸਲ ਵਿਚ ਵੇਖੀਏ ਏਹ ਕਤਰਾ ਇੱਕ ਆਬ ਜੀ। ਆਬ ਉਤੋਂ ਬਨਗਿਆਏਹ ਬੁਲਬਲਾ ਹਬਾਬ ਜੀ। ਪਾਨੀਏਦਾ ਰਕਤ ਬੀਜ ਬੀਚ ਕਰਾਮਾਤ ਹੈ। ਪੌਣਗੁਰੂ ਪਾਨੀ ਪਿਤਾ ਮਾਤਾ ਧਰਤ ਮਾਤ ਹੈ। ਕੈਂਹਦਾ ਹੈ ਮਰਦਾਨਾ ਹੱਥ ਜੋੜ ਕੇ ਸਵਾਲ ਜੀ। ਪਾਨੀਦਾ ਘੁਟ ਪਲਾਓ ਸਤਗੁਰ ਪਾਨੀ ਵੱਲ ਖਿਆਲ ਜੀ। ਬਾਵਲੀ ਤਲਾਬ ਖੂਹਾ ਨੈਹਰ ਨਾ ਝਲਾਰ ਜੀ। ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਤੋਂ ਬਲਿਹਾਰ ਜੀ। ਬੋਲਦੇ ਗੁਰਦੇਵ ਜੇ ਮਰਦਾਨਿਆਂ ਬੇਹੋਸ਼ ਹੈਂ। ਜ਼ੁ... ॥ ਏਸ ਪਹਾੜੀ ਉਤੇ ਬੈਠਾ ਕਿਉਂ ਖ਼ਾਮੋ ਹੈਂ। ਪਾਨੀ ਜੋ ਮਰਦਾਨਿਆਂ ਤੂੰ ਪੀਵਨਾ ਜ਼ਰੂਰ ਹੈ। ਪਾਨੀ ਦੀ ਪਿਆਸ ਤੈਨੂੰ ਪਾਨੀ ਬੜਾ ਦੂਰ ਹੈ। ਇਸ ਪਹਾੜੀ ਉਤੇ ਰੈਂਹਦਾ ਜੋ ਵਲੀ ਕੰਧਾਰੀ। ਫ਼ਕਰਾਂ ਦੀ ਹਮੇਸ਼ਹੈ ਖ਼ੁਦਾ ਦੇ ਨਾਲ ਯਾਰੀ। ਆਖਦੇ ਫ਼ਕੀਰ ਕੋਲ ਜਾਇਕੇ ਸਵਾਲ ਤੂੰ। ਸਾਈ ਆਂ ਨਾਮ ਰੱਬ ਮੈਨੂੰ ਪਾਨੀ ਚਾਪਿਆਲ ਤੂੰ। ਆਦਮੀ ਦੀ ਪਾਸ ਮਰਦਾਨਾ ਚਲਿੱਆ ਜੀ। ਬੱਧਾ ਹੋਯਾ ਹੁਕਮ ਆ... ਗੁਰੂ ਨੇ ਘੱਲਿਆ ਜੀ। ਰੱਖਦਾ ਮਰਦਾਨਾ ਆਪਨੇ ... ਪੈਰ ਨੂੰ ਸੰਭਾਲ ਕੇ। ਪੌਂਚਿਆਂ ਫ਼ਕੀਰ ਕੋਲ ਡਾਢੀ ਜਿੰਦੜੀ ... ਲ ਕੇ। ਦੋਵੇਂ ਹੱਥ ਜੋੜ ਅੱਗੇ ਅਰਜ਼ ਜਾ ਪੁਕਾਰਦਾ।

ਵਾਸਤਾ ਚਾ ਘੱਤਿਆ ਮਰਦਾਨੇ ਨਰੰਕਾਰ ਦਾ। ਆਖਦਾ ਸਰਕਾਰ ਮੈਨੂੰ ਪਾਨੀ ਚਾ ਪਿਆਲੀਏ। ਲੱਗੀ ਹੋਈ ਅਗਨ ਅੱਜ ਮੇਰੀ ਨੂੰ ਬੁਝਾਲੀਏ ਤੁਸੀ ਹੋ ਫ਼ਕੀਰ ਸਾਈਂ ਜੋ ਖ਼ੁਦਾਦੇ ਯਾਰ ਜੀ। ਸਤਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ॥ ਕੁਦਰਤਾਂ ਖ਼ੁਦਾਦੀਆਂ ਬੇਅੰਤ ਬੇਸ਼ੁਮਾਰ ਨੇ। ਆਖਿਆ ਮਰਦਾਨੇ ਤਾਈਂ ਫਿਰ ਵਲੀ ਕੰਧਾਰ ਨੇ। ਆਖਿਆ ਵਲੀ ਕੰਧਾਰ ਮੇਰਾ ਏਹ ਸਵਾਲ ਹੈ। ਆਇਆ ਹੈਂ ਅਕੇਲਾ ਜਾਂ ਕੋਈ ਹੋਰ ਤੇਰੇ ਨਾਲ ਹੈ॥

### ਕਥਨ ਭਾਈ ਮਰਦਾਨੇ ਕਾ
### (ਸੈਹਰ)

...ਜੀਆਂ ਬੈਠਕੇ ਫੇਰ ਪੁਛੀਂ ਪੈਹਲੋਂ ਪਾਨੀ ਦਾ ਘੁੱਟ ਪਿਆਲ ਸੀਂ। ਸੱਚਾ ਪਾਦਸ਼ਾਹ ਕੌਣਨਾ ਜਾਨਦਾਏ ਪਰਗਟ ਵਿਚ ਹੋ ਕਲੂਕਾਲ ਸਾਈਂ। ਗੁਰੂ ਗੁਰੂ ਧਿਆ-ਵੰਦਾ ਦਿਨੇ ਰਾਤਜਿਹੜਾ ਕੱਲ ਦਾ ਜਮਿਆ ਬਾਲ ਸਾਈਂ। ਲੱਖਾਂ ਪਾਪੀਆਂ ਨੂੰਪਏ ਤਾਰਦੇਨੇ ਕਰਦੇ ਨਜ਼ਰ ਦੇ ਨਾਲ ਨਿਹਾਲ ਸਾਈਂ। ਅੱਖੀਂ ਹੋਣ ਤੇ ਕਰੇ ਪਛਾਨ ਕੋਈ ਵਿਚ ਗੋਦੜੀ ਛਪ ਰਹੇ ਲਾਲ ਸਾਈਂ। ਦੁਨੀਆਂ ਲਈ ... ਦੀ ਦੇਹ ਧਾਰੀ ਸੱਤ ਪੁਰਖ ਜੋ ਆਪ ਅਕਾਲ ਸਾਈਂ। ਹਰ ਇਕ ਥਾਉਂਦਾਰੰਗ ਸਤਸੰਗ ਡਿਠਾ ਪੂਰੇ ਰੋਟੀਆਂ ਕਾਰਨੇ ਤਾਲ ਸਾਈਂ। ਗੁਰੂ ਜਹੀ ਨਾ ਮੂਰਤੀ ਨਜ਼ਰ ਆਈ ਕੀਤੀ ਬਹੁਤ ਸੰਸਾਰ ਤੇ ਭਾਲ ਸਾਈਂ। ਸੁਧ ਬ...

ਸਰੀਰ ਦੀ ਨਹੀਂ ਮੈਨੂੰ ਪੈਹਲੋਂ ਪਾਨੀ ਦਾ ਮੰਨ ਸਵਾਲ ਸਾਈਂ। ਨਾਲ ਧੁੱਪ ਦੇ ਬੜਾ ਘਬਰਾਇਆ ਮੈਂ ਰੱਤ ਵਾਂਗ ਹੋਈਆਂ ਅੱਖੀਂ ਲਾਲ ਸਾਈਂ। ਕਿਸਮਤ ਆਪਨੇ ਅਪਨੀ ਮਿਲੇ ਲੋਕੋ, ਭਾਗਾਂ ਨਾਲ ਕੇਹੜਾ ਭਾਈਵਾਲ ਸਾਈਂ। ਇੱਕ ਪਾਨੀ ਦੇ ਘੁਟ ਤੋਂ ਲਵੇ ਤਰਲੇ ਇੱਕ ਦੁੱਧ ਨੂੰ ਪੀਨਮਹਾਲ ਸਾਈਂ। ਕਿਸੇ ਵਾਸਤੇ ਜ਼ਰਦ ਪੁਲਾ ਪੱਕਾ ਕਿਸੇ ਵਾਸਤੇ ਰੋਟੀਆਂ ਦਾਲ ਸਾਈਂ। ਇੱਕ ਖੰਡ ਤੇ ਖੀਰ ਤੋਂ ਨੱਕ ਚਾੜ੍ਹਨ ਇੱਕ ਗਾਜਰਾਂ ਖਾਨ ਉਬਾਲ ਸਾਈਂ ਦੋਨੋਂ ਵਕਤ ਦਰਗਾਹ ਥੀਂ ਖਾਨ ਜੋਗਾ ਸਭਨਾਂ ਵਾਸਤੇ ਉਤਰਦਾ ਥਾਲ ਸਾਈਂ। ਕਾਲੀਦਾਸ ਓਹੁ ਧੰਨ ਪਰਮਾਤਮਾ ਹੈ ਹਰ ਇਕ ਜੀਵ ਦਾ ਜਿਨੂੰ ਖਿਆਲ ਸਾਈਂ ॥

(ਤਥਾ)

ਆਇਆ ਹੈਂ ਕਿਸ ਪਾਸਿਓਂ ਤੂੰ ਤਰਫ ਕੇੜੀ ਜਾਵਨਾ।
ਬਾਝੋਂ ਜੋ ਅੰਦੇਸ਼ੇ ਦੀ ਨਾ ਚਾਹੀਏ ਪੈਰ ਪਾਵਨਾ॥
ਕਹਿੰਦਾ ਹੈ ਮਰਦਾਨਾ ਮੇਰੇ ਨਾਲ ਨੇ ਗੁਰਦੇਵ ਜੀ।
ਸ਼ਬਦ ਭੇਟ ਬੋਲਕੇ ਨਿਤ ਕਰਦਾ ਹਾਂ ਮੈਂ ਸੇਵ ਜੀ॥
ਕੋਲ ਮੇਰੇ ਮਾਰਫ਼ਤ ਹਕੀਕੀ ਦੀ ਕਤਾਬ ਹੈ।
ਪਾਸ ਮੇਰੇ ਸਾਜ ਮੇਰੇ ਹੱਥ ਦਾ ਇਹ ਰਬਾਬ ਹੈ॥
ਬਾਬੇ ਜੀਦੇ ਸ਼ਬਦ ਪੜ੍ਹਨਾ ਕਰਨਾ ਰੰਗ ਰਾਗ ਜੀ।
ਪੈਂਦੀ ਹੈ ਬੁਲੇਲ ਕੰਨੀ ਜਿਸਦੇ ਚੰਗੇ ਭਾਗ ਜੀ॥
ਦੂਰ ਹੋਣ ਪਾਪ ਜੇੜ੍ਹੇ ਕਰਦੇ ਨੇ ਦੀਦਾਰ ਜੀ।

ਖੁਦ ਖੁਦਾ ਓਹ ਆਪ ਨੇ ਜਾਂ ਖੁਦ ਖੁਦਾ ਦੇ ਯਾਰ ਜੀ ॥
ਬਾਨੀ ਹੈ ਯਾ ਬੇਦ ਯਾ ਇਲਹਾਮ ਯਾ ਕਲਾਮ ਹੈ।
ਬਾਬੇ ਜੈਸੀ ਗੁਫ਼ਤਗੂ ਨਾ ਬਾਬੇ ਜਿਹਾ ਨਾਮ ਹੈ ॥
ਨਹੀਂ ਜਿਦੇ ਥੀਂ ਅਨਕ ਨਾਨਕ ਨਾਮ ਨਰੰਕਾਰ ਹੈ।
ਕੱਢ ਖਾਂ ਤੂੰ ਲੁਗਾਤ ਵਯਾਕਰਨ ਦੇ ਅਨੁਸਾਰ ਹੈ ॥
ਸਾਖੀਆਂ ਪੁਰਾਨ ਵੇਦ ਗਾਵੰਦੇ ਨੇ ਚਾਰ ਜੀ।
ਸਤਿਗੁਰਾਂ ਦੇ ਚਰਨਾਂ ਉੱਤੋਂ ਜਾਵਾਂ ਮੈਂ ਬਲਿਹਾਰ ਜੀ ॥
ਸੂਰਤੀ ਫ਼ਕੀਰ ਸਾਈਆਂ ਰੱਬ ਦਾ ਹੀ ਦੀਦਾਰ ਹੈ।
ਗੁਫ਼ਤ ਤੇ ਸ਼ੁਨੀਦ ਕਹਿਨ ਸੁਨਨ ਕੋਲੋਂ ਬਹਾਰ ਹੈ॥
ਕਲਮੇ ਜੋ ਜ਼ਬਾਨ ਵਿਚੋਂ ਬਾਰ ਨੂੰ ਨੇ ਆਵੰਦੇ।
ਦਿਲ ਨੂੰ ਤੀਰ ਵਾਂਗਰਾਂ ਓਹ ਵੇਧ ਕਰਦੇ ਜਾਂਵੇਦੇ ॥
ਸੰਤ ਕੀ ਜੋ ਮਹਿਮਾ ਨਾਹੀਂ ਜਾਨ ਸਕੇ ਬੇਦ ਹੈ।
ਤਿਲ ਦੇ ਜਿੰਨਾ ਰੱਬ ਤੇ ਫ਼ਕੀਰ ਦਾ ਨਾ ਭੇਦ ਹੈ ॥
ਐਸਾ ਪੜਦਾ ਪਾਇਆ ਹੋਯਾ ਖਲਕ ਨਹੀਂ ਪਛਾਨਦੀ।
ਮੂੰਹ ਥੀਂ ਕਿਰਦੇ ਫੁਲ ਐਸੀ ਸ਼ੀਰੀ ਹੈ ਜ਼ਬਾਨ ਦੀ ॥
ਨੂਰ ਵਿੱਚੋਂ ਨੂਰ ਹੋਯਾ ਖਾਸ ਰਬ ਦੀ ਜ਼ਾਤ ਜੀ।
ਪੱਥਰਾਂ ਵਿਚ ਪਛਾਨੇ ਕੋਈ ਲਾਲ ਜਵਾਹਰਾਤ ਜੀ ॥
ਇਕ ਨਗਾਹ ਥੀਂ ਵੇਖਦੇ ਨਾ ਦੂਸਰਾ ਪਛਾਨ ਦੇ।
ਸਾਂਝੇ ਨੇ ਫ਼ਕੀਰ ਸਾਈਆਂ ਹਿੰਦੂ ਮੁਸਲਮਾਨ ਦੇ॥
ਹਿਰਸ ਨਾ ਹਵਾ ਦੁਨੀ ਦੀ ਹਰ ਤਰਾਂ ਬੇ ਕੈਦ ਜੀ।
ਰੰਗ ਬਰੰਗੀ ਗੋਦੜੀ ਤੇ ਦਾੜ੍ਹੀ ਹੈ ਸਫੈਦ ਹੈ॥

ਗੁਫ਼ਤਗੂ ਮਰਦਾਨੇ ਸੰਦੀ ਸੁਨ ਵਲੀ ਕੰਧਾਰ ਜੀ।
ਉਸਤਤੀ ਗੁਰਾਂ ਦੀ ਸੁਨਕੇ ਆ ਗਿਆ ਹੰਕਾਰ ਜੀ,॥

(ਪਰਮਾਨ ॥ ਦੋਹਿਰਾ)

ਮੈਂਨੂੰ ਮਾਰਦੇ ਕੇਈ ਮਰਗਏ ਪਰ ਮੈਂ ਨਾ ਵਿਚੋਂ ਮਰਦੀ॥ ਇਕ ਪਾਸਿਓਂ ਪਰ੍ਹੇ ਹਟਾਈਏ ਮੈਂ ਦੂਜਿਓਂ ਪਾਸਿਓਂ ਵੜਦੀ ॥ ਇੱਕ ਪੌੜੀਓਂ ਹੇਠ ਉਤਾਰੋ ਦੂਜੀ ਪੌੜੀ ਚੜ੍ਹਦੀ॥ ਕਾਲੀਦਾਸਾ ਮੈਂ ਮੁਇਆਂ ਬਗੈਰੋਂ ਖ਼ਬਰ ਨਾ ਸੱਚੇ ਘਰ ਦੀ॥

(ਪਰਮਾਨ)

ਖ਼ੁਦੀ ਰਫ਼ਤ ਤੇ ਰਹੈ ਖ਼ੁਦਾ ਬਾਕੀ ਕੀਤਾ ਖ਼ੁਦੀ ਨੇ ਲੋਕ ਖ਼ੁਵਾਰ ਡਾਢਾ॥ ਰਾਵਨ ਜੇਹਾਂ ਦਾ ਖੋਜ ਨਾ ਖੁਰਾ ਦਿਸੇ ਪੰਜਾਂ ਵੈਰੀਆਂ ਵਿਚ ਹੰਕਾਰ ਡਾਢਾ ॥ ਕੋਈ ਕਹੈ ਤਲਵਾਰ ਦੀ ਮਾਰ ਡਾਢੀ ਐਪਰ ਕਾਮ ਕਲੰਕ ਦਾ ਵਾਰ ਡਾਢਾ॥ ਪਲ ਵਿਚ ਉਮਰ ਦੀ ਬੰਦਗੀ ਰੋੜ੍ਹ ਛਡੇ ਨਹੀਂ ਵਿਸ਼ੇ ਦੇ ਜਿਹਾ ਵਿਕਾਰ ਡਾਢਾ॥ ਇਕ ਆਖਦੇ ਲੋਭ ਹੈ ਬੁਰਾ ਪਾਪੀ ਪਾਇਆ ਏਸਨੇ ਆਪਨਾ ਭਾਰ ਡਾਢਾ॥ ਕੋਈ ਸੈਂਕੜੇ ਖ਼ੂਨ ਕਰਵਾ ਸੁਟੇ ਮੂੰਹ ਵਿਚ ਕੁਤਿਆਂ ਲਿਆ ਮੁਰਦਾਰ ਡਾਢਾ॥ ਵਿਚ ਵਿਚ ਕੈਹਨ ਕ੍ਰੋਧ ਤੋਂ ਬਚੇ ਰਹੀਏ ਲੋਕਾਂ ਵਿਚ ਕਰਦਾ ਮਾਰੋ ਮਾਰ ਡਾਢਾ ॥ ਬਿਨਾ ਸ਼ਾਨਤੀ ਨਹੀਂ ਦਵਾ ਕੋਈ ਦੇਵੇ ਖਲਕ ਨੂੰ ਦੁਖ ਆਜ਼ਾਰ ਡਾਢਾ ॥ ਬਹੁਤੇ ਆਖਦੇ ਮੋਹ ਹੈ ਦੁਖਦਾਈ ਆਪਸ

ਵਿਚ ਹੈ ਪਿਆ ਪਿਆਰ ਡਾਢਾ ॥ ਕਿਸਨੂੰ ਘੱਟ ਕਹੀਏ ਕਿਸਨੂੰ ਵੱਧ ਕਹੀਏ ਵੱਡਾ ਇਕ ਤੋਂ ਇੱਕ ਹੈ ਯਾਰ ਡਾਢਾ ॥ ਕਾਲੀਦਾਸ ਕਰ ਛੱਡਦਾ ਨਾਸ ਪੰਜੇ ਭਾਈ ਫੇਰ ਬੀ ਨਾਮ ਕਰਤਾਰ ਡਾਢਾ ॥

(ਤਥਾ)

ਮਰਨੇ ਦੇ ਵਿਚ ਮੈਂ ਨਾ ਆਵੇ ਮੈਂਨੇ ਛੱਡੇ ਮਾਰਜੀ ॥ ਸਤਗੁਰਾ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ॥ ਸਭ ਸੇ ਤੋਂ ਕ੍ਰੋਧ ਯਾਰੋ ਡਾਢਾ ਹੈ ਚੰਡਾਲ ਜੀ ॥ ਕਹੈ ਵਲੀ ਕੰਧਾਰ ਅੱਖੀਆਂ ਕਰਕੇ ਲਾਲੋ ਲਾਲ ਜੀ ॥ ਦੂਰਹੋ ਤੂੰ ਦੂਰ ਹੋ ਤੂੰ ਦੂਰ ਹੋ ਮਰਦਾਨਿਆਂ ॥ ਪਾਨੀ ਆਪਨੇ ਵਾਸਤੇ ਨਾ ਪਾਨੀ ਹੈ ਬੇਗਾਨਿਆਂ ॥ ਮਿਨਤਾਂ ਕਰਕੇ ਹਾਰ ਥੱਕਾ ਕੈਂਹਦਿਆਂ ਫ਼ਕੀਰ ਨੂੰ ॥ ਹਟ ਗਿਯਾ ਮਰਦਾਨਾ ਪਿਛੇ ਆਜਜ਼ ਹੋ ਅਖ਼ੀਰ ਨੂੰ ॥ ਬੇ ਉਮੈਦ ਹੋ ਮਰਦਾਨਾ ਚਲਿਆ ਹੈ ਦਰਵਾਜ਼ਿਓਂ ॥ ਚੁਪ ਚਾਪ ਹੋ ਗਿਯਾ ਜੋ ਗ਼ੁਸੇ ਦੇ ਅਵਾਜ਼ਿਓਂ ॥ ਅਗੇ ਹੀ ਮਰਦਾਨਾ ਉਤੇ ਪੌਂਚਿਆ ਮਹਾਲ ਜੀ ॥ ਉਤਰਿਆ ਪਹਾੜੀ ਉਤੋਂ ਡਾਢੇ ਵਖਤ ਨਾਲ ਜੀ ॥ ਸਤਗੁਰਾਂ ਦੇ ਪਾਸ ਆਇਆ ਡਾਢਾ ਹੋ ਹੈਰਾਨ ਜੀ ॥ ਪਾਨੀ ਦੀ ਪਿਆਸ ਨਾਲ ਖ਼ੁਸ਼ਕ ਲਬ ਦਹਾਨ ਜੀ ॥ ਰੋਂਦਾ ਜ਼ਾਰੋ ਜ਼ਾਰ ਆਇਆ ਅਰਜ਼ ਨੂੰ ਗੁਜ਼ਾਰਦਾ ॥ ਡਿਗਿਆ ਹੋ ਬੇਹੋਸ਼ ਫੇਰ ਸੁਰਤ ਨੂੰ ਸੰਭਾਰ-ਦਾ ॥ ਐਸਾ ਹੈ ਬੇਰੈਹਮ ਮੈਂਨੂੰ ਪਾਨੀ ਨਹੀਂ ਪਿਆਲਦਾ ॥

ਕੱਢਦਾ ਵੇ ਗਾਲਾਂ ਅਗੋਂ ਅੱਖੀਆਂ ਨੂੰ ਉਬਾਲਦਾ ॥ ਓਬੀ ਮੈਂ ਸੰਤੋਖ ਕੀਤਾ ਲਈਆਂ ਨੇ ਸਹਾਰ ਜੀ ॥ ਸਤਗੁਰਾਂ ਦੇ ਚਰਨਾਂ ਉੱਤੋਂ ਜਾਵਾਂ ਮੈਂ ਬਲਿਹਾਰ ਜੀ ॥ ਪਾਨੀ ਦੀ ਪਿਆਸ ਨਾਲ ਗਲ ਹੈ ਮੇਰਾ ਸੁੱਕਦਾ ॥ ਖ਼ਬਰ ਨਹੀਂ ਦੁਨੀ ਤੋਂ ਮੇਰਾ ਦਾਨਾ ਪਾਨੀ ਮੁਕਦਾ ॥ ਖ਼ੁਸ਼ਕ ਹੈ ਜ਼ਬਾਨ ਫਿਰਦੀ ਹੋਠਾਂ ਉਤੇ ਜੀਬ ਜੀ ॥ ਐਡੇ ਭਾਗ ਕਿਥੋਂ ਪਾਨੀ ਹੋਵੇ ਅੱਜ ਨਸੀਬ ਜੀ ॥ ਪਾਨੀ ਮੇਰਾ ਦਾਰੂ ਹੈ ਤੇ ਪਾਨੀ ਹੈ ਤਬੀਬ ਜੀ ॥ ਮਾਰਿਆ ਕੁਥਾਏਂ ਪਾਨੀ ਬਾਝੋਂ ਮੈਂ ਗਰੀਬ ਜੀ ॥ ਬੋਲਦੇ ਗੁਰਦੇਵ ਹੋ ਮਰਦਾਨਿਆਂ ਦਲੇਰ ਤੂੰ ॥ ਹੁਕਮ ਸਾਡੇ ਨਾਲ ਜੋ ਇਕ ਵਾਰ ਜਾਏਂ ਫੇਰ ਤੂੰ ॥ ਚਲਿਆ ਹੈ ਮਰਦਾਨਾ ਅਪਨੇ ਗੁਰਾਂ ਦੇ ਹੁਕਮ ਨਾਲ ਜੀ ॥ ਹੋਰ ਨਾ ਦਲੀਲ ਉਠਦੀ ਪਾਨੀ ਵੱਲ ਖਿਆਲ ਜੀ ॥ ਸੁਰਤ ਨਾ ਟਕਾਨੇ ਰਹੀ ਹੋਗਯਾ ਬੇਹੋਸ਼ ਜੀ ॥ ਮੌਤ ਬੀ ਮਰਦਾਨੇ ਤਾਈਂ ਕਰਦੀ ਪੋਸ਼ ਪੋਸ਼ ਜੀ ॥ ਦਿਲ ਨੂੰ ਹੈ ਤਕਲੀਫ਼ ਬਿਖੜੇ ਰਸਤੇ ਤੇ ਉਜਾੜ ਦੀ ॥ ਕੁਦਰਤੀ ਮੁਹਿੰਮ ਉੱਪਰ ਚੜ੍ਹਨੇ ਫਿਰ ਪਹਾੜ ਦੀ ॥ ਧੁੱਪ ਨੇ ਪਾਇਆ ਵਖ਼ਤ ਸਖ਼ਤ ਪੈਰਾਂ ਤਾਈਂ ਸਾੜਦੀ ॥ ਗ਼ੈਮ ਹੋਈ ਰਫ਼ਤਾਰ ਦੂਹਾਂ ਹੱਥਾਂ ਦੇ ਵਿਚੋਂ ਨਾੜਦੀ ॥ ਦਮ ਦਾ ਨਹੀਂ ਭਰੋਸਾ ਕੋਈ ਨਹੀਂ ਕੋਈ ਇਤਬਾਰ ਜੀ ॥ ਸਤਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥ ਸਮਝਿਆ ਮਰਦਾਨੇ ਦਿਲੋਂ ਜ਼ਿੰਦਗੀ ਦਾ ਖ਼ਾਤਮਾ ॥ ਹੁੰਦਾ ਹੈ ਅਲੋਪ

ਦੇਹੀ ਛੱਡ ਕੇ ਮੇਰਾ ਆਤਮਾ ॥ ਪੌਂਚਿਆ ਮਰਦਾਨਾ ਜੋ ਮੁਸ਼ੱਕਤ ਡਾਢੀ ਘਾਲਕੇ ॥ ਬੈਠਾ ਹੈ ਕ੍ਰੋਧੀ ਅੱਗੇ ਗੁਸੇ ਦੀ ਅੱਗ ਨੂੰ ਬਾਲ ਕੇ ॥

(ਪਰਮਾਨ ਦਾ ਦੋਹਿਰਾ)

ਏਸ ਫਕੀਰੀ ਚੋਲੇ ਉਤੇ ਪਸ਼ੂ ਪੰਖੇਰੂ ਵਿੱਸੇ ॥
ਤੇਰੇ ਕੋਲ ਪਾਨੀ ਦਾ ਚਿਸ਼ਮਾ ਘੁਟ ਨਾ ਮੇਰੇ ਹਿਸੇ ॥
ਤਿਲਕ ਪਵੇ ਜੇ ਪੈਰ ਅਚਾਨਕ ਖੋਜ ਖ਼ੁਰਾ ਨਾ ਦਿਸੇ ॥
ਕਾਲੀ ਦਾਸ ਮੈਂ ਸਭ ਵਿਚ ਵੜ ਗਈ ਮਿਲੀ ਗਰੀਬੀ ਕਿਸੇ ॥

(ਤਬਾ)

ਵਾਸਤਾ ਮਰਦਾਨੇ ਜਾਕੇ ਪਾਇਆ ਨਿਰੰਕਾਰ ਦਾ ॥ ਬੰਨ੍ਹ ਕੇ ਦੋਵੇਂ ਹੱਥ ਅਪਨੀ ਅਰਜ਼ ਨੂੰ ਗੁਜ਼ਾਰਦਾ ॥ ਲੈ ਫ਼ਕੀਰ ਸਾਈਆਂ ਤੇਰੇ ਕੋਲ ਆਇਆ ਫੇਰ ਮੈਂ ॥ ਵਾਸਤਾ ਗੁਰੂ ਦਾ ਪਾਵਾਂ ਆਕੇ ਦੂਜੀ ਵੇਰ ਮੈਂ ॥ ਜਾਂਦੇ ਨੇ ਪਰਾਨ ਮੇਰੇ ਪ੍ਰਾਨਾਂ ਦਾ ਦੇ ਦਾਨ ਜੀ ॥ ਕਾਲੀ ਦਾਸਾ ਕੌਣ ਬੋਲੇ ਵਿਚ ਖ਼ੁਦੀ ਗੁਮਾਨ ਜੀ ॥ ਬੋਲਿਆ ਫ਼ਕੀਰ ਕਲਮਾ ਖ਼ੁਦੀ ਦੇ ਨਾਲ ਬੋਲਿਆ ॥ ਗੁਰੂ ਤੇਰੇ ਦੇ ਭਜਨ ਨੂੰ ਮੈਂ ਧਰ ਤਰਾਜ਼ੂ ਤੋਲ੍ਹਿਆ ॥ ਬੰਦਿਆ ਬੰਦਗੀਦਾਰ ਹੁੰਦੇ ਬੰਦ ਖ਼ਲਾਸ ਕਰਾਵੰਦੇ ॥ ਮਰਦੋਂ ਨਾ ਤਿਹਾਇਆ ਤੈਨੂੰ ਪਾਨੀ ਚੁਕ ਪਲਾਵੰਦੇ ਗੁਰੂਨੂੰ ਛਡਕੇ ਆਸਰਾ ਜੋ ਤੱਕਦਾ ਹੈਂ ਹੋਰਦਾ ॥ ਜੀਉਂਦਾ ਮੁਇਆਂਦੇ ਵਾਂਗਜਾਨੋਂ ਓਹ ਪਰਾਨ੍ਹਾ ਰੋਰਦਾ

॥ ਨਿਸਚਾ ਰਖੀਏ ਇਕ ਦੇ ਉੱਤੇ ਛਡੀਏ ਹੋਰ ਦਵਾਰ ਜੀ ॥ ਸਤਗੁਰਾਂ ਦੇ ਚਰਨਾਂ ਉੱਤੋਂ ਜਾਵਾਂ ਮੈਂ ਬਲਿਹਾਰ ਜੀ ॥ ਜਿਸਨੂੰ ਹੈ ਤੌਫ਼ੀਕ ਕੋਈ ਉਸਨੂੰ ਕਰਾਮਾਤ ਹੈ ॥ ਉਸ ਨੂੰ ਕਰਮਾਤ ਜਿਸਨੂੰ ਰੱਬ ਦੀ ਮੁਲਾਕਾਤ ਹੈ ॥ ਰੱਬ ਦੀ ਮੁਲਾਕਾਤ ਓਹ ਖ਼ੁਦਾ ਦੀ ਖ਼ਾਸ ਜਾਤ ਹੈ ॥ ਤਕਵਾ ਇਕ ਖ਼ੁਦਾ ਦਾ ਹੈ ਨਾ ਹੋਰ ਦੂਜੀ ਬਾਤ ਹੈ ॥ ਹਿੰਦੂ ਨੂੰ ਮਰਦਾਨਿਆਂ ਤੂੰ ਪੀਰ ਹੈ ਬਨਾਇਆ ॥ ਮੁੜਕੇ ਮੇਰੇ ਕੋਲ ਤੂੰ ਤਿਹਾਇਆ ਕਾਹਨੂੰ ਆਇਆ ॥

(ਕੈਹਨਾ ਵਲੀ ਕੰਧਾਰੀ ਕਾ)

ਕਦੀ ਆਵਨਾਏਂ ਕਦੀ ਜਾਵਨਾਏਂ ਐਵੇਂ ਘਾਲਦਾ ਫਿਰੇਂ ਸਰੀਰ ਕਾਹਨੂੰ ॥ ਹੱਦ ਆਪਨੀ ਰੱਦ ਕੇ ਪਰ੍ਹਾਂ ਹੋਇਓਂ ਦੂਜੇ ਮਜ਼੍ਹਬ ਦਾ ਮਨਿਆਂ ਪੀਰ ਕਾਹਨੂੰ ॥ ਓਨਾ ਪਾਸ ਨਾ ਮਿਟੀ ਪਿਆਸ ਤੇਰੀ ਆਇਓਂ ਪੀਵਨੇ ਵਾਸਤੇ ਨੀਰ ਕਾਹਨੂੰ ॥ ਫ਼ਕਰ ਆਬਹਯਾਤ ਨੂੰ ਰੱਖਦਾਏ ਘੁਟ ਪਾਨੀ ਤੋਂ ਫਿਰੇਂ ਦਲਗੀਰ ਕਾਹਨੂੰ ॥ ਘਰਦੇ ਵਿਚ ਨਾ ਲਿਆ ਆਰਾਮ ਬੈਹਕੇ ਆਇਓਂ ਦੇਸ ਪਰਦੇਸਨੂੰ ਚੀਰ ਕਾਹਨੂੰ ॥ ਕਾਲੀਦਾਸ ਪੈਹਲਾਂ ਸਮਝ ਨਾਲ ਟੁਰੀਏ ਪਛੋ ਤਾਈਏ ਫੇਰ ਅਖੀਰ ਕਾਹਨੂੰ ॥

(ਉਤਰ ਭਾਈ ਮਰਦਾਨੇ ਦਾ)

ਨਾਲ ਮੌਜ ਦੇ ਬੈਠਦਾ ਉਠਦਾਏ ਮੌਜ ਨਾਲ ਫ਼ਕੀਰ ਦਾ ਸੈਰ ਸਾਈਂ ॥ ਸੰਤ ਸਰਬ ਪਰਮਾਤਮਾ ਰੂਪ ਜਾਨੇ ਨਹੀਂ

ਵੇਖਦਾ ਕਿਸੇ ਨੂੰ ਗ਼ੈਰ ਸਾਈਂ ॥ ਹੋਵੇ ਗ਼ੈਰ ਤੇ ਗ਼ੈਰ ਦੀ ਅੱਖ ਵੇਖੇ ਨਹੀਂ ਗ਼ੈਰ ਦਾ ਜਮਦਾ ਪੈਰ ਸਾਈਂ ॥ ਜਿਨ੍ਹਾਂ ਆਪਨਾ ਆਪ ਪਛਾਨ ਲਿਆ ਓਨਾ ਕਿਸੇ ਦੇ ਨਾਲ ਨਾ ਵੈਰ ਸਾਈਂ ॥ ਜੇੜਾ ਆਨਕੇ ਕਰੇ ਸਵਾਲ ਦਰ ਤੇ ਠੂਠੇ ਓਸਦੇ ਘੱਤੀਏ ਖ਼ੈਰ ਸਾਈਂ ॥ ਕਾਲੀਦਾਸ ਗੁਰਦੇਵ ਅ-ਕਾਲ ਮੂਰਤ ਨਰੰਕਾਰ ਨਿਰ ਭੌ ਨਿਰਵੈਰ ਸਾਈਂ ॥

(ਤਥਾ)

ਜੈਂਦਾ ਤੂੰ ਮੁਰੀਦ ਤੇਰੀ ਆਸ ਨਹੀਂ ਪੁਚਾਂਵਦੇ ॥
ਮਰਦਾ ਹੈਂ ਤਿਹਾਇਆ ਤੈਨੂੰ ਪਾਨੀ ਨਹੀਂ ਪਲਾਂਵਦੇ ॥
ਜਦ ਵਲੀ ਕੰਧਾਰੀ ਦਿਤਾ ਸਾਫ਼ ਚਾ ਜਵਾਬ ਜੀ ॥
ਗ਼ਮੀ ਹੋਈ ਮਰਦਾਨੇ ਤਾਈਂ ਜਿਸਦਾ ਨਾ ਹਸਾਬ ਜੀ ॥
ਟੁਟ ਗਏ ਨੇ ਹਰਾਸ ਆਸ ਪਾਨੀ ਦੀ ਪਿਆਸ ਬੀ ॥
ਕਹਿੰਦਾ ਹੁਨ ਅਖ਼ੀਰ ਜਾਵਾਂ ਅੰਤ ਸੁਖੀ ਸਾਸ ਬੀਂ ॥
ਮੌਤ ਦਾ ਕੋਈ ਦਾਰੂ ਨਾਹੀਂ ਕਿਉਂ ਤਬੀਬ ਲੋੜੀਏ ॥
ਸਾਸ ਗੁਰਾਂ ਦੇ ਪਾਸ ਦੇਈਂ ਮੂੰਹ ਨਾ ਕਿਧਰੇ ਮੋੜੀਏ ॥
ਸੈਹਜੇ ਸੈਹਜੇ ਨਾਲ ਜੋ ਮਰਦਾਨਾ ਹੇਠ ਆਇਆ ॥
ਰੋ ਰੋ ਅਪਨਾ ਹਾਲ ਅੱਗੇ ਸਤਗੁਰਾਂ ਸੁਨਾਇਆ ॥
ਕੂਚ ਦੀ ਤਿਆਰੀ ਕੀਤੀ ਝੂਠਾ ਹੈ ਸੰਸਾਰ ਜੀ ॥
ਸਤਿਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥
ਗੁਰੂ ਕਹਿੰਦੇ ਮਰਦਾਨਿਆਂ ਕਿਉਂ ਹੋਂਦਾ ਜਾਨੋ ਜ਼ਾਰ ਤੂੰ ॥
ਏਹੋ ਵਾਰ ਮਾਂ ਪਿਓ ਪਿਆਰ ਮੁੜ ਜਾ ਤੀਜੀ ਵਾਰ ਤੂੰ ॥

ਸਤਿਗੁਰੂ ਜੀ ਕਹਿਨ ਲੱਗੇ ਹੋਇਓਂ ਕਿਉਂ ਅਜਾਨਾ ॥
ਮਰਦਾਨਾ ਜੋ ਜੀਵ ਵਿਚੋਂ ਸੋ ਕਹੀਏ ਮਰਦਾਨਾ ॥
ਕਹਿੰਦਾ ਹੈ ਮਰਦਾਨਾ ਹੁਕਮ ਸਿਰ ਮਥੇ ਪਰਵਾਨ ਜੀ ॥
ਜਿਚਰ ਇਸ ਵਜੂਦ ਅੰਦਰ ਜਾਨ ਤੇ ਪ੍ਰਾਨ ਜੀ ॥
ਸਤਿਗੁਰਾਂ ਦੇ ਕਹਿਨੇ ਨੂੰ ਪ੍ਰੇਮ ਨਾਲ ਪਾਲਦਾ ॥
ਚੜ੍ਹਦਾ ਹੈ ਮਰਦਾਨਾ ਕਦਮ ਕਦਮ ਨੂੰ ਸੰਭਾਲਦਾ ॥
ਹਟੜੀ ਤੋਂ ਉਦਾਸ ਹੋਯਾ ਮੁਕਦੀਏ ਜਿਵੇਂ ਰਾਸ ਜੀ ॥
ਗੇਨਵੇਂ ਵਜੂਦ ਅੰਦਰ ਰਹਿੰਦੇ ਨੇ ਜਿਵੇਂ ਸਾਸ ਜੀ ॥
ਉਡਿਆ ਸੀ ਚੇਹਰੇ ਉਤੋਂ ਰੰਗ ਜਿਉਂ ਕਾਫੂਰ ਜੀ ॥
ਪਾਨੀ ਦੀ ਪਿਆਸ ਲੱਗੀ ਪਾਨੀ ਬੜਾ ਦੂਰ ਜੀ ॥
ਪੌਂਚਿਆ ਮਰਦਾਨਾ ਡਾਢੇ ਵਖ਼ਤ ਥੀਂ ਅਖ਼ੀਰ ਨੂੰ ॥
ਮਛਲੀ ਵਾਕੂੰ ਤੜਫਦਾ ਪਲਾਵੇ ਕੋਈ ਨੀਰ ਨੂੰ ॥
ਮੰਨਿਆ ਸਿਰਤੇ ਪੀਰ ਪੈਗੰਬਰਾਂ ਡਾਢੇ ਦੀ ਤਕਦੀਰ ਨੂੰ ॥
ਆਜਿਜ਼ ਹੋਕੇ ਵਾਸਤਾ ਪਾਇਆ ਮੁੜ ਵਲੀ ਫਕੀਰ ਨੂੰ ॥

(ਉਤਰ ਭਾਈ ਮਰਦਾਨਾ)

ਐਡਾ ਪਾਨੀ ਦੇ ਘੁਟ ਤੋਂ ਝਗੜ ਨਾਏਂ ਮੇਰਾ ਹੋਂਵਦਾ ਏ ਪਿਆ ਨਾਸ ਸਾਈਂ ॥ ਪਿਛੇ ਘੁਟ ਦੇ ਘੁਟਿਆ ਮੌਤ ਗਲ ਨੂੰ ਹੱਟੀ ਉਜੜੇਗੀ ਬਿਨਾ ਰਾਸ ਸਾਈਂ ॥ ਰਘਾਂ ਖ਼ੁਸ਼ਕ ਨਾ ਲੰਘਦੀ ਥੁਕ ਅੰਦਰ ਲੱਗੀ ਆਨਕੇ ਸਖ਼ਤ ਪਿਆਸ ਸਾਈਂ ॥ ਬਨਿਆਂ ਬੁਲਬਲਾ ਪਾਨੀ ਦੀ ਬੂੰਦ ਉਤੋਂ ਪਾਨੀ ਬਾਝ ਨਾ ਰਹਿਨ ਸਵਾਸ ਸਾਈਂ ॥ ਓਹਬੀ

ਹੈਨ ਫਕੀਰ ਜਹਾਨ ਉਤੇ ਸਬਦੇ ਜੋੜਿਆਂ ਦੇ ਬਨੇ ਦਾਸ ਸਾਈਂ ॥ ਜਿਨ੍ਹਾਂ ਰੱਬ ਦੇ ਨਾਮ ਤੇ ਸੀਸ ਵੇਚੇ ਦਿਤਾ ਵੱਢ ਕੇ ਆਪਨਾ ਮਾਸ ਸਾਈਂ ॥ ਓਹਦਾ ਰੱਖੀਏ ਮਾਨ ਤਰੋੜੀਏ ਨਾ ਆਵੇ ਚੱਲ ਜੋ ਆਪਨੇ ਪਾਸ ਸਾਈਂ ॥ ਕਾਲੀ ਦਾਸ ਦੀ ਆਸ ਪੁਜਾ ਛੇਤੀ ਮੈਨੂੰ ਟੋਰ ਨਾ ਮੂਲ ਨਰਾਂਸ ਸਾਈਂ ॥

(ਤਥਾ)

ਇਕ ਬੁੜਾਪਾ ਦੂਆ ਥਕੇਵਾਂ ਤੀਜਾ ਤੀਜੀ ਵਾਰ ਜੀ ॥
ਸਤਿਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥
ਵੇਖਦਾ ਹੈ ਮਰਦਾਨੇ ਵਲੋਂ ਮੁੜ ਵਲੀ ਕੰਧਾਰ ਜੀ ॥
ਮੋੜਿਆਂ ਨਾ ਮੁੜਿਆ ਆਇਆ ਫੇਰ ਤਰੀਜੀ ਵਾਰ ਜੀ ॥
ਮੂੜ ਹੈ ਬੇਅਕਲ ਹੈ ਯਾ ਮੂਰਖ ਹੈ ਯਾ ਢੀਠ ਹੈ ॥
ਮੂੰਹ ਭਵਾਕੇ ਬੈਠਾ ਹੈ ਮਰਦਾਨੇ ਵੱਲੋਂ ਪੀਠ ਹੈ ॥
ਆਜਜ਼ੀ ਦੇ ਨਾਲ ਜੋ ਮਰਦਾਨਾ ਫਿਰ ਪੁਕਾਰਦਾ ॥
ਮੱਨ ਲੈ ਹੁਨ ਸਵਾਲ ਸਾਈਆਂ ਵਾਸਤਾਈ ਕਰਤਾਰਦਾ ॥
ਆਬ ਦੇ ਤੂੰ ਆਬ ਦੇ ਤੂੰ ਆਬ ਦੇ ਤੂੰ ਆਬ ਜੀ ॥
ਆਬ ਦੇ ਸ਼ਤਾਬ ਤੈਨੂੰ ਮੱਕੇ ਦਾ ਹੱਜ ਸਵਾਬ ਜੀ ॥

ਉਤਰ ਵਲੀ ਕੰਧਾਰੀ ॥

ਤੈਥੋਂ ਗੱਲ ਮਰਦਨਿਆਂ ਪੁਛਨਾਵਾਂ ਸ਼ਰਹ ਬਾਹਿਰਾ ਪੀਰ ਬਨਾਇਆ ਕਿਉਂ ॥ ਸਾਡੇ ਵਿਚ ਨਾਂ ਗਾਵਨਾ ਮੂਲ ਜਾਇਜ਼ ਹੱਥਾਂ ਨਾਲ ਰਬਾਬ ਵਜਾਇਆ ਕਿਉਂ ॥ ਜੇ ਕਰ ਆਪਨੇ ਵਿਚ ਤੌਫ਼ੀਕ ਨਾਹੀਂ ਐਵੇਂ ਸਾਧ ਦਾ ਸਾਂਗ

ਬਨਾਇਆ ਕਿਉਂ ॥ ਪਾਨੀ ਕਲਾ ਦੇ ਨਾਲ ਪਲਾ ਦੇਂਦੇ ਵਖ਼ਤ ਚੜ੍ਹਨ ਦਾ ਬੁੱਢਿਆ ਪਾਇਆ ਕਿਉਂ ॥ ਖਾਈਏਆ-ਪਾਨੀ ਹੱਥ ਦੀ ਮਾਰਕੇ ਜੀ ਜਾਕੇ ਵੇਖੀਏ ਮੂੰਹ ਪਰਾਇਆ ਕਿਉਂ ॥ ਐਵੇਂ ਹਡੀਆਂ ਪਸਲੀਆਂ ਭੰਨ ਬੈਠੋਂ ਉੱਚੀ ਜਗਾਂਹ ਤੇ ਮੂਰਖਾ ਆਇਆ ਕਿਉਂ ॥ ਕਾਲੀਦਾਸ ਖ਼ੁਦਾ ਨੂੰ ਛਡਕੇ ਜੀ ਅਗੇ ਕਿਸੇ ਦੇ ਹੱਥ ਉਠਾਇਆ ਕਿਉਂ ॥

(ਤਬਾ)

ਕਹਿੰਦਾ ਹੈ ਕੰਧਾਰੀ ਛੇਤੀ ਉਤਰ ਜਾ ਮਰਦਾਨਿਆ ॥
ਸ਼ਮਾ ਦਿਆ ਪਰਵਾਨਿਆਂ ਯਾ ਕਾਲਦਿਆ ਨਿਸ਼ਾਨਿਆਂ ॥
ਕਹਿੰਦਾ ਹੈ ਮਰਦਾਨਾ ਸਾਈਆਂ ਛੱਡ ਖ਼ੁਦੀ ਗੁਮਾਨ ਨੂੰ ॥
ਕਰ ਖ਼ੁਦਾ ਦਾ ਖੌਫ਼ ਐਡੇ ਕੱਸ ਨਾ ਤੀਰ ਕਮਾਨ ਨੂੰ ॥
ਐਡੀ ਅੱਤ ਨਾ ਕਰੀਏ ਰੱਬ ਅੱਤ ਦੇ ਨਾਲ ਵੈਰ ਹੈ ॥
ਜੀਵਨਾ ਜਹਾਨ ਉੱਤੇ ਪਲ ਘੜੀ ਯਾ ਪੈਹਰ ਹੈ ॥
ਮੂੜ ਵਲੀ ਕੰਧਾਰੀ ਕਿਹਾ ਹੋਕੇ ਲਾਲੋ ਲਾਲ ਜੀ ॥
ਚਲਾ ਜਾ ਜਿਧਰੋਂ ਆਇਆ ਹੈਂ ਭਲਮਾਨਸੀ ਦੇ ਨਾਲਜੀ ॥
ਦੂਰ ਨਾ ਹੋਵੇ ਅੱਖੀਆਂ ਅਗੋਂ ਅਜਲ ਦਾ ਸ਼ਕਾਰ ਜੀ ॥
ਸਤਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥

(ਭਾਈ ਮਰਦਾਨਾ)

ਸਾਈਆਂ ਪਾਨੀ ਦੀ ਬਹੁਤ ਪਿਆਸ ਲੱਗੀ ਪੀਤਾ ਕਿਤੋਂ ਨਾ ਲਾਇਕੇ ਡੀਕ ਹੈ ਵੇ ॥ ਬੁਢਾ ਆਦਮੀ ਤੀਸਰੀ

ਵਾਰ ਆਇਆ ਉਤੇ ਚੜ੍ਹਦਿਆਂ ਨਿਕਲਗਈ ਚੀਕ ਹੈ ਵੇ॥ ਜਿਸ ਨੂੰ ਤਰਸ ਓਹ ਸਰਸ ਹੈ ਸਾਰਿਆਂ ਤੋਂ ਓਨੂੰ ਰੱਬਦਾ ਰਾਹ ਨਜ਼ਦੀਕ ਹੈ ਵੇ॥ ਹੋਵੇ ਦਯਾ ਤੇ ਅੰਦਰੇ ਗਯਾ ਰੀਂਗਾ ਮੱਕੇ ਗਿਆਂ ਨਾ ਮੁਕਦੀ ਠੀਕ ਹੈ ਵੇ॥ ਕਹਿੰਦੇ ਸ਼ਾਹਦੌਲਾ ਜਿਸੇ ਦੇ ਮੌਲਾ ਓਹਦੇ ਕਰਮਾਂ ਦਾ ਕੌਣ ਸ਼ਰੀਕ ਹੈ ਵੇ॥ ਜਿਸਨੂੰ ਰੰਗ ਫ਼ਕੀਰੀ ਦਾ ਨਹੀਂ ਆਯਾ ਥੋਥਾ ਰਹਿਗਿਆ ਵਾਗਰਾਂ ਪੀਕ ਹੈ ਵੇ॥ ਵਿਚ ਅੰਧ ਅੰਧੇਰੜੀ ਕੋਠੜੀ ਦੇ ਔਖਾ ਲੱਭਨਾ ਹੱਕ ਤਾਕੀਕ ਹੈ ਵੇ॥ ਅੰਦਰ ਓਹਨਾ ਦੇ ਚਾਨਨਾ ਲੱਗ ਆਇਆ ਦੀਵਾ ਜਿਨਾਂ ਨੇ ਲਿਆ ਵਸੀਕ ਹੈ ਵੇ॥ ਵਿੱਚ ਖ਼ੁਦੀ ਖ਼ੁਦਾਈ ਦੇ ਹੱਦ ਭਾਰੀ ਕੋਈ ਰੱਦ ਨਾ ਸੱਕਦਾ ਲੀਕ ਹੈ ਵੇ॥ ਹਮਾ ਓਸਤ ਨੂੰ ਸ਼ਮਝੇ ਖ਼ੁਦਾ ਦੋਸਤ ਮਸਲਾ ਕੁਲ ਤੋਂ ਏਹੀ ਬਰੀਕ ਹੈ ਵੈ॥ ਗਈਓਈ ਉਮਰ ਵਸਾਖੀ ਦੇ ਵਾਂਗ ਜੱਟਾ ਏਥੇ ਮੁੜ ਦਾ ਕੌਣ ਵਸਨੀਕ ਹੈ ਵੈ॥ ਕਾਲੀਦਾਸ ਮਨੁਖ ਦੀ ਦੇਹ ਪਾਕੇ ਪੀਆ ਮਿਲਨ ਦੀ ਨਿਤ ਉਡੀਕ ਹੈ ਵੇ॥

(ਕਹਿਨਾ ਭਾਈ ਮਰਦਾਨੇ ਕਾ)

ਫੇਰ ਕੈਹਾ ਮਰਦਾਨੇ ਨੇਕੀ ਖੱਟ ਲੈ ਏਸ ਜਹਾਨ ਥੀਂ॥
ਖ਼ਾਲੀ ਹੱਥੀਂ ਜਾਵਨਾ ਹੈ ਏਸ ਫ਼ਨਾ ਮਕਾਨ ਥੀਂ॥
ਗੁਰਾਂ ਦਾ ਦੇਵੇਂ ਤਾਨਾਂ ਗੁਰੂ ਸਰਬ ਕਲਾ ਸਮਰੱਥ ਜੀ॥
ਮਾਲਕ ਕੁਲ ਤੌਫੀਕਾਂ ਦੇ ਸਭ ਗੱਲ ਓਨਾਂ ਦੇ ਹੱਥ ਜੀ॥
ਮੁੜ ਵਲੀ ਕੰਧਾਰ ਕੇਹਾ ਗੱਲ ਨਹੀਂ ਤੇਰੀ ਭਾਵੇਂਦੀ॥

ਦਾੜ੍ਹੀ ਹੈ ਸੁਫ਼ੈਦ ਹੋਈ ਅਕਲ ਨਹੀਂਉ ਆਂਵਦੀ ॥
ਗੁਰੂ ਤੇਰੇ ਨੂੰ ਲੋਕ ਕਹਿਨ ਨਾਨਕ ਨਿਰੰਕਾਰੀ ॥
ਮੈਨੂੰ ਬੀ ਜਗ ਜਹਾਨ ਜਾਨੇ ਮੈਂ ਵਲੀ ਕੰਧਾਰੀ ॥
ਕਢਿਆ ਹੈ ਗ਼ਰੀਬ ਬਾਬਾ ਅੰਤ ਧੱਕੇ ਮਾਰ ਕੇ ॥
ਡਾਢਿਆਂ ਦੇ ਨਾਲ ਜੋਰ ਨਹੀਂ ਜਾਂਨਾ ਅੰਤ ਹਾਰ ਕੇ ॥
ਟੁਰ ਪਿਆ ਮਰਦਾਨਾ ਵਿਦਿਆ ਹੋਕੇ ਪਿਛਲੇ ਪੈਰ ਜੀ ॥
ਸੋਚਦਾ ਕੁਝ ਅਵਗਿਆ ਹੋਈ ਯਾ ਗੁਰੂ ਦਾ ਕੈਹਰ ਜੀ ॥
ਉਤਰਿਆ ਮਰਦਾਨਾ ਸਿਰਤੇ ਸਖ਼ਤੀ ਜੇੜ੍ਹੀ ਝੱਲ ਜੀ ॥
ਰੋਵੇ ਚੀਕਾਂ ਮਾਰੇ ਮੂੰਹੋ ਕਹੀ ਨਾ ਜਾਏ ਗੱਲ ਜੀ ॥
ਸਤਿਗੁਰਾਂ ਦੇ ਚਰਨਾਂ ਦੇ ਵਿਚ ਡਿਗਿਆ ਹੋ ਬੇਤਾਬ ਜੀ ॥
ਉੜਦਾ ਹੈ ਕਲੇਜਾ ਵਿੱਚੋਂ ਅੱਗ ਤੇ ਜਿਉਂ ਸੀਮਾਬ ਜੀ ॥
ਵਿਚ ਨਾ ਲੱਭਦੀ ਜਾਨ ਉਤੋਂ ਦਿਸਦਾ ਹੈ ਆਕਾਰ ਜੀ ॥
ਸਤਿਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥

(ਕਬਿਤ)

ਦੋਵੇਂ ਹੱਥ ਜੋੜਕੇ ਮਰਦਾਨੇ ਨੇ ਪੁਕਾਰ ਕੀਤੀ ਚੱਲੀ ਮੇਰੀ ਜਾਨ ਕਿਤੋ ਪਾਨੀ ਚਾ ਪਲਾਈਏ ॥ ਮੁਰਦਿਓਂ ਕੜ੍ਹਾ ਅਤੇ ਰੇਠਿਆਂ ਨੂੰ ਮਿੱਠਾ ਕੀਤਾ ਤੂੰ ਮਿਓਂ ਖਰਬੂਜ ਤਿਵੇਂ ਮੈਨੂੰ ਬੀ ਬਚਾਈਏ ॥ ਚਾਹੇ ਕਰੋ ਦਫ਼ਨ ਛੇਤੀ ਕਫ਼ਨ ਨੂੰ ਤਿਆਰ ਕਰੋ ਚਾਹੇ ਜੋੜੋ ਚਿਖਾ ਕਿਤੋਂ ਲਕੜਾਂ ਮੰਗਾਈਏ ॥ ਕਾਲੀਦਾਸ ਆਸ ਨਾ ਉਮੈਦ ਕੋਈ ਜੀਵਨੇ ਦੀ ਜੀਉਂਦਾ ਮੈਂ ਮੋਇਆ ਮੂਏ ਹੋਏ ਨੂੰ ਜਵਾਈਏ ॥

(ਤਬਾ)

ਸਤਿਗੁਰਾਂ ਨੂੰ ਤਰਸ ਜੋ ਮਰਦਾਨੇ ਵਲੋਂ ਆਇਆ ॥
ਤੀਜੀ ਵਾਰੀ ਘੱਲਿਆ ਨਾ ਪਾਨੀ ਉਸ ਪਲਾਇਆ ॥
ਕਰਦਾ ਹੈ ਅਜ਼ਮਾਇਸ਼ ਕਰਾਮਾਤ ਓਸ ਲੇਵਨੀ ॥
ਸਾਨੂੰ ਨਹੀਂ ਜ਼ਰੂਰ ਐਪਰ ਸਿਖਿਆ ਉਸ ਨੂੰ ਦੇਵਨੀ ॥

(ਸਵਈਆ)

ਗੁਰ ਜੀ ਅਪਨਾ ਨਿਜ ਧਿਹਾਨ ਧਰਾ ਕਰਸੇ ਫੜਕੇ ਤਰਸੂਲ ਵਗਾਈ ॥ ਸਿਲ ਤੋੜਕੇ ਫੋੜ ਪਤਾਲ ਦੀਆ ਵਿਚ ਆਇ ਉਮੰਗ ਕੇ ਗੰਗ ਚਲਾਈ ॥ ਗੁਰ ਚਾਂਹੇ ਸੋ ਬਾਤ ਕਰੇ ਖਿਨ ਮੇਂ ਗੁਰਕੀ ਕਲੂਕਾਲ ਮੇਂ ਧੰਨ ਕਮਾਈ ॥ ਕਾਲੀਦਾਸ ਕੰਧਾਰੀ ਕੀ ਕਿਯਾ ਗਿਨਤੀ ਤਰੈਈ ਲੋਕੀ ਮੇਰੇ ਗੁਰ ਦੇਵ ਨਿਵਾਈ

(ਤਬਾ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਲਿਓਂ ਸਿਲ ਉਠਾਈ ॥
ਮਾਰਕੇ ਝੱਭ ਅਗਮ ਦੇ ਬੁਲੇ ਨਹੈਰ ਨਿਕਲ ਆਈ ॥
ਏਸ ਕਲਜੁਗ ਘੋਰ ਦੇ ਵਿਚ ਜ਼ਾਹਰੀ ਕਲਾ ਦਖਾਈ ॥
ਧੱਨ ਕਮਾਈ ਬਾਬੇ ਜੀ ਦੀ ਧੰਨ ਹੈ ਧੱਨ ਕਮਾਈ ॥
ਚਿਸ਼ਮੇਂ ਦਾ ਜੋ ਪਾਨੀ ਸੀ ਓਹ ਬਾਬੇ ਜੀ ਬੁਲਾਲਿਆ ॥
ਵਲੀ ਕੀਤਾ ਹੰਕਾਰ ਵਲੀ ਹੱਥਾਂ ਦੇ ਉਤੇ ਪਾਲਿਆ ॥
ਡਾਢਾ ਮਿੱਠੜਾ ਸਰਦ ਪਾਨੀ ਹੁਕਮ ਥੀਂ ਨਿਕਾਲਿਆ ॥
ਸ੍ਰੀ ਗੁਰੂ ਨਾਨਕਦੇਵ ਜੀ ਮਰਦਾਨੇ ਨੂੰ ਪਿਆਲਿਆ ॥

ਐਸਾ ਕੌਤਕ ਵੇਖ ਅੱਖੀਂ ਫੇਰ ਵਲੀ ਕੰਧਾਰ ਜੀ ॥
ਮੈਂ ਨਾ ਮਰਦੀ ਅੰਦਰੋਂ ਲੋਕੋ ਆ ਗਿਆ ਹੰਕਾਰ ਜੀ ॥
ਗੁਸੇ ਦੇ ਨਾਲ ਉੱਠਕੇ ਵਲੀ ਹੇਠ ਪਹਾੜ ਰੇੜ੍ਹਿਆ ॥
ਅਪਨੇ ਮਨੋਂ ਦੂਹਾਂ ਦਾ ਝਗੜਾ ਪਲਦੇ ਵਿਚ ਨਬੇੜਿਆ ॥
ਜਿਤਨੀ ਕਰਾਮਾਤ ਉਸਦੀ ਅਪਨੀ ਓਹ ਵਖਾਂਵਦਾ ॥
ਰੂਪ ਥੇ ਅਕਾਲ ਪੁਰਖ ਕਾਲ ਕਿਸਨੂੰ ਆਂਵਦਾ ॥

(ਪਰਮਾਨ)

ਨੇਕੀ ਖੱਟ ਜਹਾਨ ਤੋਂ ਨੇਕ ਲੈਂਦੇ ਅਤੇ ਬਦਾਂ ਦੇ ਵਾਸਤੇ ਬਦੀ ਹੈ ਵੇ ॥ ਜੇਹਿਆ ਕਰੇ ਤੇਹਾ ਕੋਈ ਪਾਂਵ-ਦਾਏ ਹੱਥੋ ਹੱਥ ਏਹ ਤੇਹੁਵੀਂ ਸਦੀ ਹੈ ਵੇ ॥ ਜੋੜ੍ਹਾ ਗਿਯਾ ਸੋ ਰਿਹਾ ਨ ਫੇਰ ਆਇਆ ਇਹ ਤਾਂ ਮੌਤ ਵਛੋੜੇ ਦੀ ਨਦੀ ਹੈ ਵੇ ॥ ਜਿੰਦ ਨਿਕਲਦੀ ਨਹੀਂ ਫਰਿਸ਼ਤਿਆਂ ਤੋਂ ਤੋੜੋਂ ਉਮਰ ਜਿਨ੍ਹਾਂਦੜੀ ਵਧੀ ਹੈ ਵੇ ॥ ਬਿਨਾ ਭਜਨ ਭਗਵਾਨ ਦੇ ਪੁਰਸ਼ ਖੋਤਾ ਔਰਤ ਸ਼ਰਮ ਬਗੈਰ ਜਿਉਂ ਗਧੀ ਹੈ ਵੇ ॥ ਕਾਲੀਦਾਸ ਚੌਰਾਸੀਆਂ ਨਿਤ ਸਿਰ ਤੇ ਅਤੇ ਦੇਹ ਮਾਨੁਖ ਦੀ ਕਦੀ ਹੈ ਵੇ ॥

(ਤਥਾ)

ਵੇਖਿਆ ਮਰਦਾਨੇ ਉਤੋਂ ਆਂਵਦਾ ਪਹਾੜ ਜੀ ॥
ਸਤਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥
ਵਾਸਤਾ ਪਾਇਆ ਰੋਕੇ ਰੱਖ ਲੌ ਗੁਰੂ ਜੀ ਮੈਂ ਗਰੀਬ ਨੂੰ ॥
ਡਰਦਾ ਹੈ ਮਰਦਾਨਾ ਮੇਹਣੇ ਮਾਰਦਾ ਹੈ ਨਸੀਬ ਨੂੰ ॥

ਜਾਂਕੀ ਜੋਤ ਓਤ ਪੋਤ ਹੋ ਰਹੀ ਜਹਾਨ ਜੀ ॥
ਆਪ ਮਾਈ ਬਾਪ ਸਭ ਦੇ ਆਪ ਨਿਗਾਬਾਨ ਜੀ ॥
ਦੇਖਿਆ ਪਹਾੜ ਗੁਰੂ ਓਸੇ ਹੀ ਥਾਂ ਟਕਾਇਆ ॥
ਕੱਢਕੇ ਓਹ ਮੁਬਾਰਕ ਦਸਤ ਪੰਜਾ ਅਪਨਾ ਲਾਇਆ ॥
ਪੰਜ ਜਿਨਾਂ ਦੇ ਵੱਸ ਦੂਤ ਪੰਜੇ ਬੀ ਪਰਵਾਨ ਜੀ ॥
ਸ਼ਾਹਿਨਸ਼ਾਹ ਦੋ ਆਲਮ ਸੰਦੇ ਵਾਲੀਏ ਦੋ ਜਹਾਨ ਜੀ ॥
ਵੇਖ ਕੌਤਕ ਅਖੀਆਂ ਨਾਲ ਇਹ ਵਲੀ ਕੰਧਾਰ ਜੀ ॥
ਜ਼ਿਮੀ ਨਾ ਵੇਵੇ ਵੇਲ੍ਹ ਡਾਢਾ ਹੋਇਆ ਸ਼ਰਮ ਸਾਰ ਜੀ ॥
ਬਾਬੇ ਜੀ ਦੇ ਕੋਲ ਆਇਆ ਡਾਢਾ ਦਿਲ ਹੈਰਾਨਗੀ ॥
ਕਾਹਦਾ ਹੈ ਫਕੀਰ ਜਿਸਨੇ ਪਗੜੀ ਨਾ ਨਿਵਾਨਗੀ ॥
ਗਲ ਵਿਚ ਪਾਕੇ ਪੱਲੜਾ ਮੂੰਹਵਿਚ ਘਾਸਲੈਕੇ ਆਇਆ ॥
ਬਖ਼ਸ਼ ਲੌ ਗੁਰ ਦੇਵ ਮੈਂਨੇ ਵਾਸਤਾ ਰਬ ਦਾ ਪਾਇਆ ॥
ਸਤਿਗੁਰ ਦੀਨਦਿਆਲ ਭਗਤਵਛਲ ਤੇ ਕਿਰਪਾਲ ਜੀ ॥
ਸ੍ਰੀ ਗੁਰੂ ਨਾਨਕ ਦੇਵ ਕਰਦੇ ਨਜ਼ਰ ਥੀਂ ਨਿਹਾਲ ਜੀ ॥
ਤਾਰਨੇ ਨੂੰ ਆਏ ਗੁਰੂ ਛਡਿਆ ਮੁਲਕ ਤਾਰ ਜੀ ॥
ਸਤਿਗੁਰਾਂ ਦੇ ਚਰਨਾਂ ਉਤੋਂ ਜਾਵਾਂ ਮੈਂ ਬਲਿਹਾਰ ਜੀ ॥
ਬੋਲੇ ਨੇ ਗੁਰਦੇਵ ਬਚਨ ਫੇਰ ਵਲੀ ਕੰਧਾਰ ਨੂੰ ॥
ਕੂਚ ਦਾ ਮਕਾਨ ਮਿਥਿਆ ਸਮਝੀਏ ਸੰਸਾਰ ਨੂੰ ॥
ਕੈਹਰ ਕਰਾਮਾਤ ਹੈ ਨਾ ਵੇਖੀਏ ਵਖਾਈਏ ॥
ਰੱਬ ਦਾ ਰੂਪ ਜਾਨ ਸੇਵਾ ਸਭਸੇ ਦੀ ਉਠਾਈਏ ॥
ਸਤਿਗੁਰਾਂ ਨੇ ਥਾਪਨਾ ਦੇਕੇ ਕੀਤਾ ਬਾਗੋ ਬਾਗ ਜੀ ॥

ਰਹਿਸੀ ਤੇਰਾ ਨਾਮ ਰੌਸ਼ਨ ਰਹਿਸੀ ਨਿਤ ਚਰਾਗ ਜੀ ॥
ਪੰਜਾ ਸਾਹਿਬ ਵੇਖੀਏ ਸਵਰਗ ਦਾ ਅਸਥਾਨ ਹੈ ॥
ਧੰਨ ਉਸਦਾ ਜੀਵਨਾ ਜਿਸ ਕਰ ਲਿਆ ਆਸ਼ਨਾਨ ਹੈ ॥
ਗੰਗਾ ਦਾ ਨਿਰਮਲ ਨੀਰ ਯਾ ਓਹ ਚਿਸ਼ਮਾ ਹੈ ਹਯਾਤਦਾ ॥
ਅੱਖੀਆਂ ਦੇ ਨਾਲ ਵੇਖੋ ਜਾਕੇ ਫ਼ਰਕ ਦਿਹੁ ਤੇ ਰਾਤਦਾ ॥
ਮੱਨ ਦੇ ਨੇ ਮਨੌਤ ਜੇੜ੍ਹੇ ਪੂਰਨ ਹੋਵੇ ਆਸ ਜੀ ॥
ਧਰਮ ਅਰਥ ਮੋਖਸ਼ ਕਾਮ ਕਾਰਜ ਆਵਨ ਰਾਸ ਜੀ ॥
ਸਤਿਗੁਰੂ ਗੁਰੂ ਨਾਨਕ ਸ਼ਾਹੇ ਜ਼ਿੰਦਾ ਨੇ ਹਮੇਸ਼ ਜੀ ॥
ਆਗੇ ਫੇਰ ਉਦਾਸੀ ਲੀਤੀ ਤਾਰਕੇ ਓਹ ਦਰਵੇਸ਼ ਜੀ ॥
ਕਾਲੀਦਾਸ ਮੰਗ ਗੁਰਾਂ ਤੋਂ ਚਿਤ ਆਵੇ ਕਰਤਾਰ ਜੀ ॥
ਸਤਿਗੁਰਾਂ ਦੇ ਚਰਨਾਂ ਉੱਤੋਂ ਜਾਵਾਂ ਮੈਂ ਬਲਿਹਾਰ ਜੀ ॥

## ਉਸਤਤੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ ॥

॥ ਭਜਨ ॥

ਗੁਰਾਂਕੇ ਚਰਨਾਂ ਤੋਂ ਵਾਰੀ। ਜਾਊ ਜੀਆ ਸਦਕੇ ਬਲਹਾਰੀ ॥
ਪ੍ਰੀਤ ਮੇਰੇ ਹਿਰਦੇ ਮੇਂ ਜਾਗੇ। ਚਿਤ ਮੇਰਾ ਚਰਨਨ ਮੇਂ ਲਾਗੇ॥
ਧਰੂ ਮੈਂ ਤਨ ਮਨ ਧਨ ਆਗੇ। ਦੂਖ ਭੈ ਜਨਮ ਮਰਨਭਾਗੇ॥

(ਦੋਹਿਰਾ)

ਸ੍ਰੀ ਗੁਰ ਨਾਨਕ ਦੇਵ ਜੀ ਪ੍ਰਗਟ ਭਏ ਸੰਸਾਰ ॥
ਸਰਬ ਕਲਾ ਸਮਰੱਥ ਜੋ ਪਰੀ ਪੂਰਨ ਅਵਤਾਰ ॥
ਜਿਨੋਂ ਕੀ ਲੀਲਾ ਹੈ ਨਿਆਰੀ ॥ ਗੁਰਾਂ ਕੇਃ

ਗੁਰੂ ਜੀ ਹਮ ਔਗਨਹਾਰੇ। ਪਾਪ ਹੈਂ ਕੀਏ ਬਹੁਤ ਭਾਰੇ ॥
ਪਾਪ ਕੇ ਤੁਮ ਬਖ਼ਸ਼ਨਹਾਰੇ। ਆਪਕੀ ਦਯਾ ਦ੍ਰਿਸ਼੍ਰਤਾਰੇ ॥

॥ ਦੋਹਿਰਾ ॥

ਜਨਮ ਜਨਮ ਭਰਮਤ ਫਿਰਿਓ ਹੋਕਰ ਕੀਟ ਪਤੰਗ ॥
ਦੁਰਲਭ ਮਾਨਸ ਦੇਹ ਮੇਂ ਭਯਾ ਆਪਕਾ ਸੰਗ ॥
ਰਾਖਲਿਓ ਮੋਹੇ ਕਿਰਪਾਧਾਰੀ ॥ ਗੁਰਾਂਕੇ ਚਰਨਾਂ:
ਕ੍ਰੋਧੀ ਕਪਟੀ ਅ਼ਰ ਕਾਮੀ। ਬਖ਼ਸ਼ ਲੌ ਮੋਹੇ ਅੰਤ ਰਯਾਮੀ ॥
ਕੀਟ ਹੂੰ ਨਰਕੋਂ ਕਾ ਗਾਮੀ। ਸ੍ਰੀ ਗੁਰਪਾਰ ਬ੍ਰਹੱਮ ਸੁਆਮੀ ॥

॥ ਦੋਹਿਰਾ ॥

ਸ਼੍ਰੀ ਗੁਰ ਨਾਨਕ ਦੇਵ ਜੀ ਸੁਨੋਂ ਬੇਨਤੀ ਕਾਨ ॥
ਇਕ ਖਿਨ ਨਾਮ ਨਾ ਵਿਸਰੇ ਜੌ ਲੌ ਘਟ ਮੇਂ ਪ੍ਰਾਨ ॥
ਸ੍ਰਿਸ਼ਟੀ ਸਕਲੀ ਹੈ ਤਾਰੀ ॥ ਗੁਰਾਂ ਕੇ ਚਰਨਾਂ:—
ਸਤਗੁਰਾਂ ਮਾਨਸਦੇਹਦੀਨੀ। ਦੀਨਪਰਦਯਾਅਤਿਕੀਨੀ ॥
ਸਕਲਮੇਰੀਪੀੜਾਹਰਲੀਨੀ। ਜੀਭਮੇਰੀਹਰਰਸਮੇਂਭੀਨੀ ॥

॥ ਦੋਹਿਰਾ ॥

ਸ਼੍ਰੀ ਗੁਰ ਨਾਨਕ ਦੇਵ ਜੀ ਜਗਮੇਂ ਤਾਰਨ ਹਾਰ ॥
ਕਾਲੀਦਾਸਾ ਚਰਨਾਂ ਤੋਂ ਵਾਰ ਵਾਰ ਬਲਿਹਾਰ ॥
ਗੀਤ ਮੁਖੋਂ ਗਾਵੇ ਨਰ ਨਾਰੀ। ਗੁਰਾਂਕੇ ਚਰਨਾਂ ਤੋਂਵਾਰੀ ॥
ਸਾਖੀ ਸ੍ਰੀ ਪੰਜਾ ਸਾਹਿਬ ਕੀ ਸਮਾਪਤ ਹੋਈ ॥

॥ਸਤਿ ਸ੍ਰੀ ਅਕਾਲ॥

—:○:—

ੴ ਸਤਿਗੁਰ ਪ੍ਰਸਾਦਿ ॥

# ਪਰਸੰਗ ਸ੍ਰੀ ਬਾਬਾ ਬਕਾਲੇ ਜੀ ਦਾ

॥ ਦੋਹਿਰਾ ॥

ਕਰਤ ਕਰਮ ਨਿਹ ਕਰਮ ਹੋ ਭਾਓ ਭਗਤ ਨਰ ਲੋੜ ॥
ਸ੍ਰੀ ਗੁਰ ਨਾਨਕ ਦੇਵ ਕੇ ਚਿਤ ਚਰਨੋਂ ਮੇਂ ਜੋੜ ॥

॥ ਕੋਰੜਾ ਛੰਦ ॥

ਵਾਹਿਗੁਰੂ ਸ੍ਰੀ ਹਰ ਕ੍ਰਿਸ਼ਨ ਧਿਆਈਏ ॥ ਮੰਗੀਏ ਜੋ ਮੂੰਹੋਂ ਫਲ ਸੋਈ ਪਾਈਏ ॥ ਸੁੰਦਰ ਸਰੂਪ ਚੰਦ ਕਰੇ ਮਾਤ ਜੀ ॥ ਹੋਂਵਦਾ ਪ੍ਰਕਾਸ਼ ਵਿਚ ਕਾਲੀ ਰਾਤ ਜੀ॥ ਗੋਰਾ ਗੋਰਾ ਰੰਗ ਕੇਸ ਕਾਲੇ ਭੌਰ ਜਾਂ ॥ ਜਨਮ ਦਿਤਾ ਮਾਤਾ ਸ੍ਰੀ ਕਿਸ਼ਨ ਕੌਰ ਜੀ ॥ ਗੁਰੂ ਹਰ ਰਾਏ ਜੀ ਦੇ ਜਾਨੋ ਬਾਲ ਜੀ ॥ ਲਾਲਨ ਕੇ ਲਾਲ ਗ੍ਰਹਿ ਹੋਏ ਲਾਲ ਜੀ ॥ ਗਦੀ ਉੱਤੇ ਬੈਠ ਗਏ ਪੰਜ ਬਰਸ ਦੇ ॥ ਗੁਰਾਂ ਦੇ ਅਸਥਾਂਨ ਲੋਕ ਭੌਣ ਪਰਸਦੇ ॥ ਕੀਰਤ ਪੁਰ ਗੁਰੂ ਜੀ ਨੇ ਜਨਮ ਧਾਰਿਆ ॥ ਵਡੇ ਵਡੇ ਪਾਪੀਆਂ ਨੂੰ ਤੁਰਤ ਤਾਰਿਆ ॥ ਰੋਗੀਆਂ ਨੂੰ ਰਾਜੀ ਕਰਨ ਅੱਠੇ ਪੈਹਰ ਜੀ ॥ ਕੋੜ੍ਹਿਆਂ ਤੇ ਕੁਸ਼ਟੀਆਂ ਨੂੰ ਹੋਵੇ ਖ਼ੈਰ ਜੀ ॥ ਪਾਰਾਵਾਰ ਗੁਰਾਂ ਦਾ ਨਾ ਮੂਲ ਪਾਈਏ ॥ ਵਾਹਿਗੁਰੂ ਦਾ ਨਾਮ ਸਦਾ ਜੋ ਧਿਆਈਏ ॥

॥ ਕਬਿੱਤ ॥

ਪਾਦਸ਼ਾਹ ਉਰੰਗੇ ਤਾਈਂ ਗੁਰੂ ਰਾਮ ਰਾਏ ਹੋਰਾਂ ਗੱਦੀ ਸੰਦੇ ਦੁਖ ਹੱਥੋਂ ਮੰਤਰ ਪੜ੍ਹਾਇਆ ॥ ਛੋਟਾ ਜਿਹਾ ਬਾਲ ਗੁਰੂ ਗੱਦੀ ਤੇ ਬਠਾਲ ਗਏ ਵੱਡਿਆਂ ਦਾ ਮਾਨ ਨਹੀਂ ਰੱਖਿਆ ਰਖਾਇਆ ॥ ਲੂਤੀਆਂ ਦੇ ਨਾਲ ਐਸਾ ਬਾਦਸ਼ਾਹ ਸਿਖਾਲ ਦਿੱਤਾ ਸਾਧਨਾ ਸੀ ਵੈਰ ਰੱਬ ਮੌਕਿਆ ਬਨਾਇਆ ॥ ਗੁਰਾਂ ਸੰਦੇ ਹੁਕਮ ਨਾਲ ਦੇਵਨਾ ਸੀ ਸੀਸ ਦਿੱਲੀ ਆਪ ਹੀ ਕਰਤਾਰ ਨੇ ਜੋ ਮੇਲ ਚਾ ਮਿਲਾਇਆ ॥

॥ ਦੋਹਰਾ ॥

ਕੋਟ ਉਪਾਓ ਕਰੋ ਜੋ ਮਿਟੇ ਨਾ ਹੋਵਨ ਹਾਰ ॥
ਜੋ ਕੁਛ ਲਿਖਾ ਲਿਲਾਟ ਮੇਂ ਸਾਂਚੇ ਗੁਰ ਕਰਤਾਰ ॥

॥ ਕੋਰੜਾ ਛੰਦ ॥

ਸ੍ਰੀ ਹਰ ਕ੍ਰਿਸ਼ਨ ਗੁਰੂ ਦਿੱਲੀ ਜਾਂਵਦੇ ॥ ਲੱਖਾਂ ਜੋ ਕਰਾਮਤਾਂ ਨੂੰ ਪਏ ਵਖਾਂਵਦੇ ॥ ਹੈਜੇ ਦੀ ਬੀਮਾਰੀ ਸੰਦਾ ਦਿੱਲੀ ਰੋਗ ਜੀ ॥ ਚੁਗੀ ਜਾਏ ਕਾਲ ਨਾਲ ਮਿੱਠੀ ਚੋਗ ਜੀ ॥ ਚਰਨਾਂ ਦਾ ਚਰਨਾਮਤ ਜੇਹੜੇ ਲੋਕ ਪੀਂਵਦੇ ॥ ਇਕ ਵਾਰ ਮੁਏ ਹੋਏ ਓਬੀ ਜੀਂਵਦੇ ॥ ਸ਼ੋਭਾ ਸੁਨੀ ਰਾਮ ਰਾਏ ਨਾ ਸਹਾਰਿਆ ॥ ਖੋਟਾ ਕੀਤਾ ਵਾਕ ਵੇਲਾ ਨਾ ਵਚਾਰਿਆ ॥ ਦਿੱਤਾ ਚਾ ਸ੍ਰਾਪ ਮੂੰਹੋਂ ਰਾਮਰਾਏ ਨੇ ॥ ਭਾਈ ਸੰਦਾ ਦੁਖ ਕੀਤਾ ਚਾ ਭਰਾਏਨੇ । ਕਰਾਮਾਤ ਕਾਸ-ਦੀ ਹੈ ਉਮਰ ਬਾਲ ਜੀ ॥ ਸੀਤਲਾਦਾ ਸਮਝੀਏ ਅਖੀਰ

ਮਾਲ ਜੀ ॥ ਗੁਰੂ ਤੋਂ ਬਗੈਰ ਕੇੜ੍ਹਾ ਅੰਗ ਸਾਕ ਜੀ ॥ ਸ੍ਰੀ ਹਰ ਕ੍ਰਿਸ਼ਨ ਜੀ ਨੇ ਸੁਣੇ ਵਾਕ ਜੀ ॥ ਜੈਸਾ ਫਲ ਬੀਜੀਏ ਸੋ ਤੈਸਾ ਪਾਈਏ ॥ ਵਾਹਿਗੁਰੂ ਦਾ ਨਾਮ ਸਦਾ ਜੋ ਧਿਆਈਏ ॥

॥ ਦੋਹਰਾ ॥

ਲਖਤਾ ਗੁਰ ਕੀ ਕਿਯਾ ਲਖੇ ਲਖਨੈ ਬੀਚ ਨ ਆਏ ॥
ਨੇਤ ਨੇਤ ਸਭ ਕਹਿ ਰਹੈ ਪਾਰ ਨਾ ਕੋਊ ਪਾਏ ॥

॥ ਕੋਰੜਾ ਛੰਦ ॥

ਥੋੜੇ ਹੀ ਦਿਹਾੜੇ ਪਿਛੋਂ ਹੋਈ ਕੱਸ ਜੀ ॥ ਭਾਵੀ ਹੈ ਅਮੇਟ ਨਹੀਂ ਮੂਲ ਵੱਸ ਜੀ ॥ ਪਾਦਸ਼ਾਹ ਹਕੀਮ ਅਤੇ ਭੇਜੇ ਦਾਈਆ ॥ ਗੁਰੂ ਜੀ ਨੇ ਕੀਤੀਆਂ ਨਾ ਕੁਝ ਦੁਆਈਆਂ ॥ ਦਰਸ਼ਨਾਂ ਨੂੰ ਆਂਵਦੇ ਨੇ ਬਾਬੂ ਮਾਈ-ਆਂ ॥ ਰੰਗਨੇ ਅਨੇਕ ਤੇਰੇ ਸੱਚੇ ਸਾਈਆਂ ॥ ਪੈਸੇ ਪੰਜ ਨਾਲ ਜੋ ਨਲੇਰ ਏਕ ਜੀ ॥ ਗੱਦੀ ਉੱਤੇ ਰੱਖ ਦਿੱਤਾ ਮੱਥਾ ਟੇਕ ਜਾ ॥ ਮੂੰਹੋਂ ਕੀਤਾ ਵਾਕ ਜਿਨੂੰ ਲੋੜ ਅੱਬ ਜੀ ॥ ਬਾਬਾ ਜੋ ਬਕਾਲੇ ਵਿਚੋਂ ਲੈਨਾ ਲੱਭ ਜੀ ॥ ਚਿੱਟੀ ਜੈਸੀ ਚਾਦਰ ਨੂੰ ਸੁੱਤੇ ਤਾਨ ਕੇ ॥ ਕਿਸੇ ਨਾ ਜਗਾਇਆ ਫੇਰ ਓਥੋਂ ਆਨ ਕੇ ॥ ਓਸੇ ਹੀ ਅਸਥਾਨ ਉੱਤੇ ਚੋਲਾ ਛੋੜਿਆ ॥ ਵਾਕ ਜੋ ਭਰਾਓ ਸੰਦਾ ਨਾਹੀਂ ਮੋੜਿਆ ॥ ਜਮਨਾ ਕਨਾਰੇ ਥਾਓਂ ਵੇਖ ਆਈਏ ॥ ਵਾਹਿਗੁਰੂ ਦਾ ਨਾਮ ਸਦਾ ਜੋ ਧਿਆਈਏ ॥

॥ ਦੋਹਿਰਾ ॥

ਸਤਿਗੁਰ ਸ੍ਰੀ ਹਰਕ੍ਰਿਸ਼ਨ ਜੀ ਜਗ ਮੇਂ ਨਾਮ ਜਪਾਏ ॥
ਜੋਤੀ ਜੋਤ ਸਮਾ ਗਏ ਅਪਨੀ ਕਲਾ ਦਖਾਏ ॥

॥ ਚੌਪਈ ॥

ਸਿਖਾਂ ਕਿਹਾ ਗੁਰੂ ਫ਼ਰਮਾਈਏ ॥ ਨਾਵੇਂ ਗੁਰੂ ਕੌਣ ਠੈਰ੍ਹਾਈਏ ॥ ਕਹਿਕੇ ਬਾਬਾ ਬੀਚ ਬਕਾਲੇ ॥ ਦੇਹ ਥੀਂ ਹੋਗਏ ਤੁਰਤ ਨਿਰਾਲੇ ॥ ਸ੍ਰੀਮੁਖ ਥੀਂ ਏਹ ਵਾਕ ਸੁਨਾਏ ॥ ਸਤਿਗੁਰ ਜੋਤੀ ਜੋਤ ਸਮਾਏ ॥ ਆਗੇ ਗਾਥਾ ਸੁਨੀਏਂ ਭਾਈ ॥ ਵਿੱਚ ਬਕਾਲੇ ਮੰਜੇ ਬਾਈ ॥ ਹਰ ਇਕ ਮੂੰਹ ਥੀਂ ਗੁਰੂ ਕਹਾਵੇ ॥ ਸਿੱਖਾਂਤੋਂ ਪੂਜਾ ਕਰਵਾਵੇ ॥ ਸਿੱਖ ਫਿਰੇਂਦੇ ਇਤ ਉਤ ਛੱਨੇ ॥ ਬਾਈਆਂ ਵਿਚ ਕਿਸਨੂੰ ਕੋਈ ਮੱਨੇ ॥ ਸੂਨੇ ਵਿੱਚ ਰਲ ਗਿਯਾ ਮੁਲੱਮਾ ॥ ਗੁਰ ਸਿੱਖੀ ਦਾਝਗੜਾ ਲੱਮਾ ॥ ਸੱਚਾ ਝੂਠਾ ਇੱਕੋ ਜੈਸਾ ॥ ਦਾਰਨ ਸਮਾਂ ਕਲੂ ਦਾ ਐਸਾ ॥

॥ ਦੋਹਿਰਾ ॥

ਗੁਰੂ ਜਨਾਇਆ ਜਾਨੀਏ ਕੌਨ ਲਖੇ ਨਰ ਭੇਵ ॥
ਸਿੱਖਾਂ ਫੜੀ ਹੈਰਾਨਗੀ ਕੋਈ ਬਨੇ ਗੁਰਦੇਵ ॥

॥ ਚੌਪਈ ॥

ਵਿੱਚੋਂ ਮਾਇਆ ਮਮਤਾ ਲੱਗੀ ॥ ਗੁਰੂ ਕਰਨ ਸਿੱਖਾਂ ਥੀਂ ਠੱਗੀ ॥ ਮਨ ਵਿਚ ਲੋਭ ਗ੍ਰਸਿਆ ਪਾਪੀ ॥ ਸਾਰੇ ਬਨ ਗਏ ਸਰਬ ਵਿਆਪੀ ॥ ਜਿਸਤੋਂ ਚੰਗਾ ਲੱਭੇ ਖਾਣ॥

ਸੋਈ ਸਿੱਖ ਬੜਾ ਭਰਧਾਨ ॥ ਵਿਚ ਦੁਧ ਦੇ ਰਲਿਆ ਪਾਨੀ ॥ ਕੌਣ ਨਖੇੜੇ ਨਾਲ ਮਧਾਨੀ ॥ ਵਿਚ ਰੇਤ ਦੇ ਖੰਡ ਰਲਾਈ ॥ ਕੌਣ ਨਖੇੜੇ ਕਰ ਚਤਰਾਈ ॥ ਕੌਣ ਸਿਆਣਾ ਐਸਾ ਕੇੜ੍ਹਾ ਸੱਚ ਝੂਠ ਦਾ ਕਰੇ ਨਖੇੜਾ ॥ ਕਾਂ ਕੋਇਲ ਦੀ ਮੂਰਤ ਸੋਈ ॥ ਬਿਨਾ ਅਵਾਜੋਂ ਲਖੇਨ ਕੋਈ ॥ ਬਗਲਾ ਬੈਠਾ ਹੰਸ ਟਕਾਨੇ ॥ ਬਿਨ ਗੁਰ ਕਿਰਪਾ ਕੌਣ ਪਛਾਨੇ ॥

॥ ਦੋਹਿਰਾ ॥

ਇੱਕ ਲਬਾਨਾ ਖੱਤਰੀ ਮੱਖਨ ਸ਼ਾਹ ਸੀ ਨਾਮ ॥
ਗੁਰੂ ਘਰ ਦਾ ਓਹ ਸਿੱਖ ਸੀ ਜਾਨੇ ਖ਼ਲਕਤ ਆਮ ॥

॥ ਚੌਪਈ ॥

ਵੱਡਾ ਬਪਾਰੀ ਓਹ ਸੌਦਾਗਰ ॥ ਜਗ ਵਿਚ ਜਿਸਦਾ ਨਾਮ ਉਜਾਗਰ ॥ ਲੱਖਾਂ ਦਾ ਉਸ ਭਰਿਆ ਮਾਲ ॥ ਮਨ ਵਿਚ ਖੱਟੀ ਵੱਲ ਖ਼ਿਆਲ ॥ ਵੇਚਨ ਲਈ ਚ ਲਿਆ ਦੂਰ ॥ ਕੀਤਾ ਮਾਲ ਬੜਾ ਭਰਭੂਰ ॥ ਡੂੰਗੇ ਸ਼ੌਹ ਵਿਚ ਬੇੜਾ ਆਇਆ ॥ ਸਾਹਿਬ ਨੇ ਭਾਨਾ ਵਰਤਾਇਆ ॥ ਬੇੜਾ ਆਨ ਡੁਲਾਇਆ ਪੌਣ ॥ ਡੁਬਦੇ ਤਾਈਂ ਰੱਖੇ ਕੌਣ ॥ ਘੁੰਮਨ ਘੇਰ ਪਿਆ ਵਿਚ ਬੇੜਾ ॥ ਗੁਰ ਬਿਨ ਪਾਰ ਲੰ-ਘਾਏ ਕੇੜ੍ਹਾ ॥ ਡੁਬਨ ਲੱਗਾ ਜਦੋਂ ਜਹਾਜ਼ ॥ ਮੱਖਨ ਸ਼ਾਹ ਨੇ ਕਰੀ ਆਵਾਜ਼ ॥ ਉੱਚੀ ਆਹ ਦਾ ਮਾਰੇ ਨਾਰ੍ਹਾ ॥ ਹੁਨ ਮੈਂ ਕਿਸਦਾ ਲਵਾਂ ਸਹਾਰਾ ॥

॥ ਦੋਹਿਰਾ ॥

ਲੱਗਾ ਬੇੜਾ ਡੁਬਨੇ ਅੱਧ ਘੜੇ ਵਿਚਕਾਰ ॥
ਗੋਤੇ ਖਾਂਦੀ ਜਿੰਦੜੀ ਨਾ ਉਰਾਰ ਨਾ ਪਾਰ ॥

॥ ਚੌਪਈ ॥

ਉੱਚੀ ਰੋ ਰੋ ਕਹੈ ਅਕੇਲਾ ॥ ਬੌਹੁ ਗੁਰੂ ਔਹੁਨ ਦਾ ਵੇਲਾ ॥ ਬਾਜ਼ੀ ਅਟਕੀ ਇਕਸੇ ਗੋਟ ॥ ਸਤਿਗੁਰ ਬਾਝੋਂ ਕਿਸਦੀ ਓਟ ॥ ਭੁਲੀ ਅਕਲ ਗਈ ਚਤਰਾਈ ॥ ਧਨ ਪਿੱਛੇ ਸਭ ਲੋਕ ਸੌਦਾਈ ॥ ਜਿਤਨੀ ਉਮਰ ਓਸਦੀ ਬੀਤੀ ॥ ਰੁੜ੍ਹਨ ਲੱਗੀ ਜੋ ਕੱਠੀ ਕੀਤੀ ॥ ਇਕ ਧਨ ਦੂਜਾ ਪ੍ਰਾਨ ਪਿਆਰੇ ॥ ਅਟਕ ਰਹੇ ਜੋ ਗੁਰੂ ਸਹਾਰੇ ॥ ਇਹ ਬੀ ਜਗ ਵਿਚ ਬੜਾ ਅੰਧੇਰ ॥ ਗੁਰੂ ਸਿਖ ਦੀ ਸੁਨੇ ਨਾ ਟੇਰ ॥ ਜਿਸਦੀ ਬਾਂਹ ਫੜੇ ਗੁਰ ਭਾਈ ॥ ਔਖੇ ਵੇਲੇ ਕਰੇ ਸਹਾਈ । ਗੁਰੂ ਲਾਲਚੀ ਚੇਲਾ ਭੁਖਾ । ਬਿਨਾ ਸਾਲਨੇ ਭੋਜਨ ਰੁਖਾ ॥

(ਦੋਹਿਰਾ)

ਔਖੇ ਵੇਲੇ ਬਾਹੁੜੇ ਪੂਰਾ ਗੁਰ ਹੈ ਸੋ । ਜਨਮ ਜਨਮ ਦੀ ਮੈਲ ਨੂੰ ਪਲ ਵਿਚ ਦੇਵੇ ਧੋ ॥

(ਪਰਮਾਨ)

ਲੱਖ ਕੋਸਤੇ ਸਿੱਖ ਨੂੰ ਬਨੇ ਭੀੜਾ ਗੁਰੂ ਸੇਵਕਾਂਦੀ ਖ਼ਬਰ ਰੱਖਦਾਏ । ਸਿੱਖ ਹਟੇ ਨਾ ਆਪਨੇ ਸਿਦਕ ਉਤੋਂ ਦਰਸ਼ਨ ਦੇਵੰਦਾ ਗੁਰ ਪਰਤੱਖਦਾਏ । ਅੱਜ ਕੱਲ੍ਹ ਦੇ ਗੁਰੂ ਨੇ ਓਹ

ਸਾਡੇ ਭਾਈ ਪਤਾ ਨਾ ਜਿਨਾਂ ਨੂੰ ਕੱਖਦਾਏ। ਸਿੱਖ ਚੰਦਰੇ ਸਵ੍ਹਾਂ ਦੀ ਕਰਨ ਕੱਠੀ ਲੋਭੀ ਗੁਰੂ ਸੁਵਾਦ ਨੂੰ ਚੱਖਦਾਏ ॥ ਪੇਟ ਭਰਨ ਦੀ ਖ਼ਾਤਰੇ ਫਿਰਨ ਭੌਂਦੇ ਕੀਤਾ ਪਤਾ ਨਾ ਭੱਖ ਅੰਭੱਖ ਦਾਏ। ਸਿਰ ਤੇ ਚੁਕੀਆਂ ਗਠੜੀਆਂ ਪਾਪ ਦੀਆਂ ਕੀਤਾ ਪਤਾ ਨਾ ਪੁਰਖ ਅਲੱਖਦਾਏ। ਕਲਜੁਗ ਵਿਚ ਮਾਲਕ ਬਨੇ ਗਦੀਆਂ ਦੇ ਪਾਸ ਆਸਰਾ ਜਿਨਾਂਦੇ ਲੱਖਦਾਏ। ਕਾਲੀਦਾਸ ਪਛਾਨਨਾ ਗੁਰੂ ਔਖਾ ਪੜਦਾ ਜਿਚਰ ਨਾ ਉਤਰਦਾ ਅੱਖਦਾਏ ॥

(ਤਬਾ)

ਕੋਈ ਟਿੰਡ ਰਗੜਾਇਕੇ ਪਹਿਰ ਭਗਵਾ ਬੈਠੇ ਗੱਦੀਆਂ ਤੇ ਪਰ ਮਹੰਸ ਹੈ ਜੀ। ਨਾਮ ਦੇਵੰਦੇ ਬਿਨਾ ਅਧਕਾਰੀਆਂ ਦੇ ਨਾ ਓਹ ਕਾਂਗ ਰੈਹੰਦੇ ਨਾ ਓਹ ਹੰਸ ਹੈ ਜੀ। ਬਿਨਾ ਖ਼ਬਰ ਗੁਰਿਆਈ ਦਾ ਕਰਨ ਦਾਵਹ ਨਾ ਤੇ ਗੁਰੂ ਨਾ ਗੁਰਾਂ ਦੀ ਅੰਸ ਹੈ ਜੀ। ਕਾਲੀਦਾਸ ਨਾ ਖਾਵੰਦੇ ਕਿਰਤ ਕਰਕੇ ਘਤੀ ਬੁਧ ਉਨ੍ਹਾਂ ਦੜੀ ਮੰਸ ਹੈ ਜੀ ॥

(ਪਰਮਾਨ)

ਜੇ ਕਰ ਗੁਰੂ ਨਾ ਸੁਣੇ ਤੇ ਸੁਣੇ ਕੇੜ੍ਹਾ ਸਿੱਖਾ ਗੁਰੂ ਤੇ ਸਦਾ ਧਰਵਾਸ ਹੈ ਜੀ। ਸਾਰੇ ਛੱਡ ਕੇ ਗੁਰੂ ਤੇ ਆਸ ਜਿ- ਸਦੀ ਗੁਰੂ ਸਦਾ ਉਸਦੇ ਆਸ ਪਾਸ ਹੈ ਜੀ। ਸਿੱਖ ਵਾਂਗ ਸੁਮੇਰ ਨਾ ਡੋਲਦਾਏ ਪੂਰਾ ਗੁਰੂ ਤੇ ਜਿਦਾ ਵਸ ਵਾਸ ਹੈ ਜੀ। ਜੇੜ੍ਹਾ ਜਪੇ ਨਾ ਗੁਰੂ ਦੇ ਨਾਮ ਤਾਈਂ ਓਸ ਪੁਰਸ਼

ਦੀ ਸੱਖਨੀ ਲਾਸ਼ ਹੈ ਜੀ। ਜਿਵੇਂ ਪੌਣ ਹਰ ਜਗਾਹ ਪਰ-
ਵੇਸ਼ ਕੀਤਾ ਸਰਬ ਠੌਰ ਮੈਂ ਗੁਰੂ ਕਾ ਵਾਸ ਹੈ ਜੀ॥
ਸਾਰੇ ਜਗਤ ਵਿਚ ਗੁਰੂ ਭਰਪੂਰ ਸਮਝੋ ਫੁਲਾਂ ਵਿੱਚ
ਜਿਊਂ ਹੋਂਵਦੀ ਬਾਸ ਹੈ ਜੀ। ਪਰਲੋ ਵਿਚ ਸੰਸਾਰ ਸਭ
ਛਪਨ ਹੁੰਦਾ ਨਹੀਂ ਗੁਰੂ ਦਾ ਹੋਂਵਦਾ ਨਾਸ ਹੈਜੀ॥ ਘਟ
ਘਟ ਵਿਚ ਹੈ ਗੁਰੂ ਦੀ ਜੋਤ ਜਾਗੀ ਸਾਰੇ ਵਿਚ ਬ੍ਰਹਮੰਡ
ਪਰਕਾਸ ਹੈ ਜੀ। ਪੈਰ ਗੁਰੂ ਦੇ ਨਾਲ ਪਤਾਲ ਲੱਗੇ
ਚੋਟੀ ਗੁਰੂ ਦੀ ਨਾਲ ਅਕਾਸ ਹੈ ਜੀ। ਕਾਲੀਦਾਸ ਸਿਮ-
ਰੋ ਸੋਈ ਗੁਰੂ ਨਾਨਕ ਜਾਏ ਮੂਲਨਾ ਸੱਖਨਾ ਸਾਸ ਹੈਜੀ॥

(ਤਥਾ)

ਸਗਲ ਸ੍ਰਿਸ਼ਟ ਨੂੰ ਸਾਜਿਆ ਗੁਰੂ ਸੱਚੇ ਭਾਂਡੇ ਚੱਕ ਤੇ
ਜਿਵੇਂ ਘੁਮਿਆਰ ਧਰਕੇ। ਏਸ ਪਾਨੀ ਤੋਂ ਜਿਸਤਰਾਂ
ਬਰਫ਼ ਬਨਦੀ ਨਿਰਾਕਾਰ ਆਜਾਏ ਆਕਾਰ ਧਰਕੇ॥
ਏਸ ਰਮਜ਼ ਨੂੰ ਸਮਝਿਆ ਆਰਫ਼ਾਂ ਨੇ ਹਿਰਦੇ ਆਪਨੇ
ਵਿੱਚ ਵਿਚਾਰ ਧਰਕੇ। ਦਸਾਂ ਚੋਲਿਆਂ ਦੇ ਵਿਚ ਹੋਏ
ਪ੍ਰਗਟ ਗੁਰੂ ਦਸੇ ਹੀ ਦੱਸੇ ਅਵਤਾਰ ਧਰਕੇ। ਕਥਾ ਜਿਨਾਂ
ਦੀ ਭਰੀ ਹੈ ਨਾਲ ਅੰਮ੍ਰਿਤ ਅੱਗੇ ਪੋਥੀਆਂ ਪੜ੍ਹੋ ਸੰਸਾਰ
ਧਰਕੇ। ਨਾਮ ਗੁਰੂਦਾ ਸਾੜਦਾ ਔਗਨਾਂ ਨੂੰ ਲਾਈਏ ਅੱਗ
ਜਿਊਂ ਕਾਠਦਾ ਭਾਰ ਧਰਕੇ। ਬ੍ਰਹੱਮਾ ਗਾਂਵਦਾ ਗੁਰਾਂਦੀ
ਉਸਤਤੀ ਨੂੰ ਅੱਗੇ ਆਪਦੇ ਵੇਦ ਜੋ ਚਾਰ ਧਰਕੇ॥ ਕਾਲੀ
ਦਾਸ ਗੁਰਦੇਵਦਾ ਰੂਪ ਧਾਰੇ ਰੂਪ ਆਪਨਾ ਹੀ ਨਰੰਕਾਰ

ਧਰਕੇ॥

(ਚੌਪਈ)

ਜਦੋਂ ਜਾਨ ਬਹੁਤੀ ਘਬਰਾਈ। ਪੰਜ ਸੌ ਮੋਹਰ ਸੁੱਖ ਲਈ ਭਈ। ਪੰਜ ਸੌ ਮੋਹਰ ਧਰਾਂ ਗੁਰ ਅੱਗੇ। ਰੁੜ੍ਹਦਾ ਬੇੜਾ ਬੰਨੇ ਲੱਗੇ। ਮੋਹਰਾਂ ਦੇ ਸਤਿਗੁਰ ਨਹੀਂ ਭੁਖੇ॥ ਸਿੱਖ ਜਰੂਰੇ ਸੁਖਨਾ ਸੁਖੇ। ਗੁਰੂ ਵੇਖਦੇ ਸਿਦਕ ਯਕੀਨ। ਭਗਤਾਂ ਦੇ ਪ੍ਰਭ ਸਦਾ ਅਧੀਨ। ਸੁਨੀ ਸਿੱਖ ਦੀ ਜਦੋਂ ਆਵਾਜ਼। ਹੱਥਾਂ ਉਥੇ ਲਿਆ ਜਹਾਜ਼। ਉਪਰ ਅਪਨੀ ਪੀਠ ਟਕਾਇਆ। ਮੋਢਾ ਦੇਕੇ ਪਾਰ ਲੰਘਾਇਆ। ਸਤਿ-ਗੁਰ ਪਾਰ ਜਹਾਜ਼ ਲੰਘਾਇਆ। ਮੱਖਨ ਸੌ ਸੌ ਸ਼ੁਕਰ ਮਨਾਇਆ। ਨਿਸਚਾ ਗੁਰ ਤੇ ਹੋਵੇ ਪੱਕਾ। ਵਿੱਚੇ ਕਾਂਸੀ ਵੱਚੇ ਮੱਕਾ।

(ਦੋਹਿਰਾ)

ਬੇੜਾ ਪਾਰ ਨਿਕਾਲਿਆ ਡੂੰਗੇ ਸ਼ੋਹ ਥੀਂ ਖਿੱਚ।
ਸਭ ਜਗ ਸੀਸ ਨਿਵਾਂਵਦਾ ਸ਼ਕਤੀ ਹੋਵੇ ਵਿੱਚ।

(ਪਰਮਾਨ ਦਾ ਦੋਹਿਰਾ)

ਗੁਰੂ ਜਿਨਾਂ ਦੀ ਬਾਂਹ ਪਗੜਦੇ ਹੱਥੀਂ ਪਾਰ ਲੰਘਾਂਦੇ। ਇਕ ਅੰਦਰੋਂ ਝੂਠੇ ਤੇ ਬਾਹਰੋਂ ਸੱਚੇ ਦੁਨੀਆਂ ਠਗ ਠਗ ਖਾਂਦੇ। ਗੁਰੂ ਸਿਖਾਂ ਦਾ ਸਿਖ ਗੁਰੂ ਦੇ ਕੋਈ ਭੇਦ ਸਿਆਣੇ ਪਾਂਦੇ। ਕਾਲੀਦਾਸ ਓਹ ਧੰਨ ਸਿੱਖ ਨੇ ਜੋੜੇ ਸਿਰ ਨਹੀਂ ਪਿੱਛਾਂ ਹਟਾਂਦੇ॥

( ਚੌਪਈ )

ਕਥਾ ਸੁਣੋ ਹੁਨ ਨਾਲ ਖ਼ਿਆਲ। ਮੱਖਨ ਸ਼ਾਹ ਜੋ ਭਰਿਆ ਮਾਲ। ਵੇਚਨ ਦੀ ਕਰ ਲਈ ਤਿਆਰੀ। ਸਤਿ ਗੁਰ ਭੇਜੇ ਆਪ ਬਪਾਰੀ। ਮਾਲ ਲੋਕਾਂ ਦੀ ਨਜ਼ਰੀ ਆ-ਇਆ। ਸਾਰੇ ਦੇਵਨ ਨਫ਼ਾ ਸੁਵਾਇਆ। ਲੈਕੇ ਮਾਲ ਖ਼ੁਸ਼ੀ ਸਭ ਕੋਏ। ਆਨ ਡੂਓੜੇ ਦੂਨੇ ਹੋਏ। ਨਾ ਕੁਝ ਭਰੀ ਦਲ਼ਾਲੀ ਚੱਟੀ। ਗੁਰੂ ਕਰਾਈ ਦੂਨੀ ਖੱਟੀ। ਲੈਨਾ ਦੇਨਾ ਜਦੋਂ ਮੁਕਾਇਆ। ਮੱਖਨ ਸ਼ਾਹ ਘਰਾਂ ਨੂੰ ਆਇਆ। ਪੰਜ ਸੌ ਮੋਹਰ ਬੰਨ੍ਹਕੇ ਪੱਲੇ। ਸਿੱਖ ਗੁਰਾਂ ਕੀ ਸਰਨੀ ਚੱਲੇ। ਮੱਖਨ ਸ਼ਾਹ ਆਗਿਆ ਬਕਾਲੇ। ਨੰਗੀ ਪੈਰੀਂ ਪੈਗਏ ਛਾਲੇ॥

( ਦੋਹਿਰਾ )

ਸਿੱਖ ਗੁਰਾਂ ਦਾ ਇਕ ਸੀ ਸਤਿਗੁਰ ਬਨੇ ਅਨੇਕ।
ਸਾਰੇ ਗਿਰਦੇ ਹੋ ਗਏ ਸਾਨੂੰ ਮੱਥਾ ਟੇਕ।

( ਚੌਪਈ )

ਇਕ ਇਕ ਮੋਹਰ ਧਰੀ ਜਦ ਅੱਗੇ। ਸਾਰੇ ਦੇਨ ਥਾਪ-ਨਾ ਲੱਗੇ। ਲਾਲਚ ਲੋਭ ਕੂਲ ਨੂੰ ਗ੍ਰਸਿਆ। ਟੇਕ ਟੇਕ ਕੇ ਮੱਥਾ ਘੱਸਿਆ। ਹੱਥ ਕੇਡ ਤੇ ਫੇਰਨ ਸਾਰੇ। ਬਿਨਾ ਮਸਤੀਓਂ ਲੈਣਹੁਲਾਰੇ। ਮੋਹਰਾਂ ਲਈਆਂ ਦਸਤ ਬਦਸ-ਤੀ। ਇਸ ਮਾਇਆ ਦੀ ਚੜ੍ਹ ਗਈ ਮਸਤੀ। ਕਰ ਕਰ ਬੈਠੇ ਭੇਖ ਨਕੱਮੇ। ਗੁਰੂ ਮਿਲੇ ਤਾਂ ਵਿਚਲਾ ਜੰਮੇ। ਮੱਖਨ

ਸ਼ਾਹ ਦਾ ਜੀ ਘਬਰਾਵੇ । ਸੱਚਾ ਗੁਰੂ ਨਾ ਨਜ਼ਰੀ ਆਵੈ । ਗੁਰ ਕੀ ਭੇਟ ਅਮਾਨਤ ਕੋਲ । ਬਹੁਤ ਹੋਇਆ ਮਨ ਡਾਵਾਂ ਡੋਲ । ਪੁਛਦਾ ਪੁਛਦਾ ਕਮਲਾ ਹੋਇਆ । ਵਿਚ ਵੈਰਾਗ ਗੁਰਾਂ ਦੇ ਰੋਇਆ ॥

( ਦੋਹਿਰਾ )

ਜੈਸਾ ਸਤ ਗੁਰ ਸੁਨੀਦਾ ਸੋ ਗੁਰ ਪਵੇ ਨਾ ਡੀਠ ।
ਪਾਰ ਜਹਾਜ਼ ਲੰਘਾਇਆ ਜਿਸਨੇ ਦੇਕੇ ਪੀਠ ।

( ਚੌਪਈ )

ਬਹੁਤ ਪੁਛਦਾ ਕਰ ਅਰਜੋਈ । ਸੱਚਾ ਗੁਰੂ ਨਾ ਦੱਸੇ ਕੋਈ । ਬਹੁਤੀ ਕੰਨੀ ਪਈ ਬੂਲੇਲ । ਬੋਲ ਪਿਆ ਇਕ ਨਾਲ ਉਲੇਲ । ਆ ਸਿੱਖਾ ਮੈਂ ਪਤਾ ਲਗਾਵਾਂ । ਸਤਿ-ਗੁਰ ਦਾ ਦਰਸ਼ਨ ਕਰਵਾਵਾਂ । ਜਿਸਨੂੰ ਪਵੇ ਪਰੇਮ ਦੀ ਫਾਸੀ । ਸਮਝਨਾ ਸੱਕੇ ਠੱਠਾ ਹਾਸੀ । ਜੋ ਗਲ ਸਿੱਖ ਜਬਾਨੋਂ ਕਹੀ । ਸੋ ਹੁਣ ਮੈਥੋਂ ਜਾਏ ਨਾ ਕਹੀ । ਝੂਠ ਕਹਾਂ ਤੇ ਪਾਪੋਂ ਸੰਗਾਂ । ਸੱਚ ਬੋਲ ਕੇ ਮਾਫ਼ੀ ਮੰਗਾਂ । ਏਸ ਪਿੰਡ ਦੀ ਪੈਲੀ ਬਾਹੀ । ਇਕ ਹੈਗਾ ਮਸਤਾਨਾ ਭਾਈ । ਕੌਣ ਜਾਨੇ ਗੁਰ ਤੇਗਬਹਾਦਰ । ਕਰਨ ਹਾਰ ਕੁਦਰਤ ਦੇ ਕਾਦਰ ।

( ਦੋਹਿਰਾ )

ਘਰ ਘਰ ਲੋਭੀ ਲਾਲਚੀ ਗੁਰੂ ਬਨੇ ਭਰਧਾਨ ।
ਅੰਦਰ ਬੈਠੇ ਛਪਕੇ ਸਤਿਗੁਰ ਜਾਨੀ ਜਾਨ ।

( ਚੌਪਈ )

ਅੰਦਰ ਬੈਠੇ ਚੁਪ ਚੁਪੀਤੇ। ਪ੍ਰੇਮ ਪਿਆਲੇ ਘਟ ਘਟ ਪੀਤੇ। ਇਛਿਆ ਨਾਲ ਨਾ ਰੋਟੀ ਪਾਨੀ। ਮਾਤ ਖੁਲਾਵੇ ਤਾਈਂ ਖਾਨੀ। ਬਸਤਰ ਦੀ ਨਾ ਰੱਖਨ ਹੋਸ਼। ਬੈਠੇ ਥੇ ਖ਼ੁਦ ਮਸਤ ਬੇਹੋਸ਼। ਕੌਣ ਕਰੇ ਹੁਨ ਬੁਤ ਪ੍ਰਸਤੀ। ਖ਼ੁਦੀ ਗਈ ਆਈ ਖ਼ੁਦਮਸਤੀ। ਦੁਖ ਸੁਖ ਦੋਨੋਂ ਏਕ ਸਮਾਨ ਸੈਹਜ ਸਮਾਧੀ ਏਕ ਧਿਆਨ। ਗੁਰ ਕੇ ਸ਼ਬਦ ਵਿਖੇ ਲਿਵਲਾਗੀ। ਪਰਮ ਵੈਸ਼ਨੋਂ ਮਹਾ ਤਿਆਗੀ। ਨਹੀਂ ਕੋਈ ਰਸ ਕਸ ਨਹੀਂ ਸੁਵਾਦ। ਲਾਗੀ ਏਕ ਅਖੰਡ ਸਮਾਧ। ਘਟ ਘਟ ਕੀ ਜੋ ਜਾਨਨਹਾਰੇ। ਸਭ ਕੇ ਬੀਚ ਸਭੋਂ ਸੇ ਨਿਆਰੇ॥

( ਛੰਦ )

ਉਂਕਾਰ ਹੀ ਅਵਤਾਰ ਧਰ ਨਿਰਗੁਣ ਸੇ ਹੋਯਾ ਸਗੁਣ ਜੀ। ਗੁਰਨਾਮ ਜੀਂਦਾ ਜਪ ਰਹੀ ਦਿਲ ਹਰੀ ਕੀ ਲਗਨ ਜੀ। ਤਨ ਨਾਹੇਂ ਜਰਾਏ ਮੁਕਾ ਸਕੇ ਧਰ ਪੌਣ ਪਾਣੀ ਅਗਨ ਜੀ। ਕਾਲੀਦਾਸ ਲੰਪਟ ਹੋ ਰਿਹਾ ਮਨ ਆਤਮਾ ਮੇਂ ਮਗਨ ਜੀ॥

( ਚੌਪਈ )

ਮੱਖਨ ਸ਼ਾਹ ਦੀ ਸੁਨੀਓਂ ਸਾਖਾ। ਦਰਸ਼ਨ ਦੀ ਜਿਸ ਨੂੰ ਅਭਲਾਖਾ। ਕੈਹਨ ਲੱਗਾ ਦੋਵੇਂ ਹੱਥ ਜੋੜ। ਮਾਤਾ ਜੀ ਦਰਸ਼ਨ ਦੀ ਲੋੜ। ਦੱਸੋ ਸਤਿਗੁਰ ਕਹਾਂ ਬਿਰਾਜੇ।

ਉੱਚੀ ਉੱਚੀ ਕਰੇ ਅਵਾਜੇ। ਮਾਤਾ ਅੰਦਰ ਕੀਤਾ ਹੱਥ ਬੈਠੇ ਸਰਬ ਕਲਾ ਸਮਰੱਥ। ਮੱਖਨ ਸ਼ਾਹ ਜਾ ਬੈਠਾ ਕੋਲ ॥ ਰਖਦਾ ਰਖਦਾ ਕਦਮ ਅਡੋਲ। ਡਿੱਠੀ ਸੂਰਤ ਭੋਲੀ ਭਾਲੀ ॥ ਦੀਨ ਦੁਨੀ ਦੇ ਮਿਲਪੈ ਵਾਲੀ। ਬੁੱਕਲ ਮਾਰ ਬੈਠੇ ਲੈ ਚਾਦਰ। ਧਰਮ ਧੁਜਾ ਗੁਰ ਤੇਗ ਬਹਾਦਰ। ਪੰਜ ਰਖੀਆਂ ਅੱਗੇ ਮੋਹਰਾਂ। ਮੁੱਠਾ ਹੋਯਾ ਠੱਗਾਂ ਚੋਰਾਂ ॥

( ਕਬਿਤ )

ਝੂਠਿਆਂ ਨੂੰ ਵੇਖ ਕੇ ਨਾ ਸੱਚ ਦੀ ਪਛਾਨ ਰਹੀ ਸੜਿਆ ਹੋਯਾ ਅੱਗ ਸੰਦਾ ਡਰਦਾ ਹੈ ਟਟਾਨਿਆਂ। ਸੀਤ ਕੋਲ ਬੈਠਿ ਆਂ ਭੀ ਉਸ਼ਨ ਦਾ ਖਿਆਲ ਰਹਿਆ ਲਗਾ ਹੋਯਾ ਮਥੇ ਪੈਹਲੋਂ ਪਾਪੀਆਂ ਪੁਰਾਨਿਆਂ। ਛੱਪੇ ਹੋਏ ਲਾਲ ਸਚੇ ਸਿਮ-ਰਦੇ ਅਕਾਲ ਪੁਰਖ ਬੈਠੇ ਨੇ ਸਮਾਧ ਵਿਚ ਚਾਦਰ ਨੂੰ ਤਾਨਿਆਂ। ਕਾਲੀਦਾਸ ਏਕ ਰਸ ਆਤਮਾ ਅਡੋਲੇ ਕੋਲ ਅੱਖੀਆਂ ਬਗੈਰ ਨਹੀਂ ਕਿਸੇ ਨੇ ਪਛਾਨਿਆਂ ॥

( ਦੋਹਿਰਾ )

ਹੱਥ ਜੋੜਕੇ ਸਿੱਖ ਨੇ ਭੇਟਾ ਦਿਤੀ ਰੱਖ।
ਸਤਿਗੁਰ ਮੂਲ ਨਾ ਵੇਖਦੇ ਜ਼ਰਾ ਉਠਾਕੇ ਅੱਖ ॥

( ਚੌਪਈ )

ਮੁੜ ਮੁੜ ਭੇਟ ਅਗੇਰੇ ਕਰੇ। ਗੁਰ ਭੇਟਾ ਵਲ ਨਜ਼ਰ ਨਾ ਕਰੇ। ਬਹੁਤ ਪੂਛਨਾ ਮੱਖਨ ਕੀਤੀ। ਸਤਿਗੁਰ ਬੈਠ ਰਹੇ ਚੁਪ ਕੀਤੀ। ਮੱਖਨ ਸ਼ਾਹ ਜਦ ਬੜਾ ਅਕਾਇਆ॥

ਵੇਖਨ ਮਾਤਰ ਗੁੱਸਾ ਆਇਆ। ਜਾਂ ਮੁੜ ਬਾਰਮਬਾਰ ਦੁਰਾਇਆ। ਸਤਿਗੁਰ ਸੱਚਾ ਬਚਨ ਸੁਨਾਇਆ। ਸਿੱਖਾ ਕਾਰਜ ਹੋਇਆ ਰਾਸ। ਭੁਲ ਗਿਉਂ ਸਾਡੀ ਅਰਦਾਸ॥ ਮੂੰਹ ਥੀਂ ਕਹਿ ਕੇ ਪੰਜ ਸੌ ਮੋਹਰ। ਹੁਨਬਨਿਓਂ ਦੇਵਨਦਾ ਚੋਰ। ਐਵੇਂ ਕੌਣ ਮੰਨੇ ਗੁਰ ਪੀਰ। ਸੁਨਕੇ ਦੁਖਨ ਲੱਗਾ ਦਿਲਤੀਰ। ਨੰਗੇ ਕਰਕੇ ਦੱਸੇ ਗੋਡੇ। ਫੇਰ ਵਖਾਏ ਛਿੱਲੇ ਮੋਢੇ। ਬੰਦ ਬੰਦ ਵਿਚ ਹੋਵੇ ਪੀੜਾ। ਗੁਰੂ ਸਿੱਖਦਾ ਚੱਟੀ ਭੀੜਾ॥

( ਦੋਹਿਰਾ )

ਨਿਸਚਾ ਤਾਂਈਂ ਆਂਵਦਾ ਵੇਖੇ ਅਪਨੇ ਨੈਨ॥
ਐਵੇਂ ਕੌਣ ਪਤੀਜਦਾ ਦਾਸ ਗੁਰਾਂ ਦੇ ਵੈਨ॥

( ਚੌਪਈ )

ਮੱਖਨ ਸ਼ਾਹ ਹੋ ਗਿਆ ਹੈਰਾਨ। ਸਤਿਗੁਰ ਮਿਲ ਪਏ ਜਾਨੀ ਜਾਨ। ਵੇਖ ਗੁਰਾਂ ਦੇ ਪਿੰਡੇ ਵੱਲ। ਮੂੰਹੋਂ ਨਿਕਲ ਨਾ ਸਕਦੀ ਗੱਲ। ਡੀਕਾਂ ਮਾਰ ਲੱਗਾ ਮੁੜ ਰੋਨ। ਆਸੂੰ ਸੁੱਟਦੇ ਹਾਰ ਪਰੋਨ। ਭਿੱਜ ਗਈ ਸਭ ਉਤਲੀ ਚਾਦਰ॥ ਜਿਉਂ ਸਾਵਨ ਵਿਚ ਬਰਸੇ ਬਾਦਰ। ਉਸ ਵੇਲੇ ਜੋ ਮਖਨ ਰੋਇਆ। ਮੇਥੋਂ ਮੂਲ ਨਾ ਵਰਨਨ ਹੋਇਆ। ਚੜ੍ਹ ਕੋਠੇ ਤੇ ਪਾਈਡੰਡ। ਖ਼ਬਰ ਹੋਈ ਵਿਚ ਭਾਰਥ ਖੰਡ। ਐਸਾ ਆਇਆ ਚਿੱਤ ਹੁਲਾਸ। ਜਾਮੇ ਵਿੱਚ ਨਾ ਮੇਵੇ ਸਾਸ। ਨਾਲ ਖੁਸ਼ੀ ਦੇ ਚੜ੍ਹ ਗਈ ਲਾਲੀ! ਦੋ ਜਹਾਨ ਦੇ ਮਿਲ ਪਏ ਵਾਲੀ॥

( ਕਾਫ਼ੀ )

ਗੁਰ ਲਾਧੋ ਰੇ ਗੁਰ ਲਾਧੋ ਰੇ ਗੁਰ ਲਾਧੋ ਰੇ ਗੁਰ ਲਾਧੋ ॥ ਚੜ੍ਹ ਕੋਠੇ ਤੇ ਪੱਲੂ ਫੇਰੇ ਸੁਨੋ ਭਗਤ ਜਨ ਸਾਧੋ। ਬਿਪਤ ਕਾਲ ਮੇਂ ਸਦਾਸਹਾਈ ਸਤਿਗੁਰ ਨਾਮ ਅਰਾਧੋ। ਕਾਲੀਦਾਸ ਗੁਪਾਲ ਗੁਸਾਈਂ ਭਗਤ ਵਛਲ ਪ੍ਰਭ ਮਾਧੋ॥

( ਦੋਹਿਰਾ )

ਦਾਤਾ ਕੇ ਦਰਬਾਰ ਮੇਂ ਕਈ ਖੜੇ ਹੱਥ ਜੋੜ ॥
ਦੇਵਨਹਾਰਾ ਏਕ ਹੈ ਮਾਂਗਤ ਲਾਖ ਕ੍ਰੋੜ ॥

( ਚੌਪਈ )

ਮੰਙਨ ਵਾਲੀ ਵਸਤ ਨਾ ਮੰਙਨ। ਨਾਮ ਬਿਨਾ ਨਹੀਂ ਚੜ੍ਹਦੀ ਰੰਙਨ। ਜਾਂ ਕੋਈ ਮੰਗੇ ਪੁਤਰ ਧੀਆਂ। ਪਿਛਲੇ ਵਾਰਸ ਹੋਵਨ ਨਹੀਆਂ। ਜਾਂ ਕੋਈ ਮੰਗੇ ਘੋੜੇ ਹਾਥੀ। ਅੰਤ ਸਮੇ ਦਾ ਕੋਈ ਨਹੀ ਸਾਥੀ। ਜਾਂ ਕੋਈ ਮੰਗੇ ਹੋਵਾਂ ਨੌਕਰ ॥ ਕੱਠੀ ਕਰਲਾਂ ਲੈਕੇ ਬਹੁਕਰ। ਜਾਂ ਕੋਈ ਮੰਗੇ ਦੇਹ ਅਰੋਗ। ਮੁੜ ਮਰਜਾਨਾ ਉਮਰਾ ਭੋਗ। ਜਾਂ ਕੋਈ ਮੰਗੇ ਮੈਂਹ ਲਵੇਰੀ। ਰੱਸਾ ਫੜ ਲਾਂ ਜਾਂਦੀ ਵੇਰੀ। ਮੰਙਨ ਵਾਲੀ ਵਸਤ ਨਾ ਮੰਗੀ। ਨਾਮ ਬਿਨਾ ਕੁਝ ਹੋਰ ਨਾ ਤੰਗੀ॥ ਕਾਲੀਦਾਸ ਮੰਗ ਸੰਤੋਖ। ਸੱਚੇ ਸਤਗੁਰ ਕੋਲੋਂ ਮੋਖ॥

( ਦੋਹਿਰਾ )

ਮੱਖਨ ਸ਼ਾਹ ਕੀ ਬਾਰਤਾ ਪੜ੍ਹੇ ਸੁਨੇ ਚਿਤ ਲਾਏ ॥
ਕਾਲੀਦਾਸ਼ ਬਿਪਤ ਮੇਂ ਸਤਿਗੁਰ ਕਰਨ ਸਹਾਏ ॥

# ਸਾਖੀ ਸ੍ਰੀ ਗੁਰ ਅਰਜਨ ਦੇਵ ਜੀ ਕੀ ॥

ਪਰਸੰਗ

## ਭਗਤ ਸਮਨ ਮੂਸਨ ਦਾ ॥

ਕ੍ਰਿਤ

ਕਵਿ ਕਾਲੀ ਦਾਸ ਗੁਜਰਾਂ ਵਾਲੀਆ ॥

ੴ ਸਤਿਗੁਰ ਪ੍ਰਸਾਦਿ ॥

(ਦੋਹਿਰਾ)

ਪਰਗਟ ਭਏ ਸੰਸਾਰ ਮੇਂ ਸ੍ਰੀ ਗੁਰ ਅਰਜਨ ਦੇਵ ।
ਚਾਰ ਪਦਾਰਥ ਦੇਤ ਹੈਂ ਕਰੇ ਜੋ ਮਨ ਸੇ ਸੇਵ ॥

(ਚੌਪਈ)

ਇਹ ਪਰਸੰਗ ਸੁਨੋ ਇਕ ਔਰ । ਸੰਮਨ ਮੂਸਨ ਵਿਚ ਲਾਹੌਰ । ਮੂਸਨ ਪੁਤਰ ਸੰਮਨ ਬਾਪ । ਵਾਹਿਗੁਰੂ ਦਾ ਜਪਦੇ ਜਾਪ । ਗਏ ਲਾਹੌਰ ਗੁਰ ਅਰਜਨ ਦੇਵ । ਸਿੱਖਾਂ ਪਗੜੀ ਕਰਨੀ ਸੇਵ । ਸੰਮਨ ਮੂਸਨ ਦੇ ਮਨ ਔਈ । ਅਸੀ ਬੀ ਰੋਟੀ ਕਰੀਏ ਭਾਈ । ਸਤਿਗੁਰ ਦਾ ਕਰੀਏ ਪਰਸਾਦ । ਪੂਰੀ ਮਨਦੀ ਹੋਏ ਮੁਰਾਦ । ਸਾਨੂੰ ਕੀਤਾ ਰੱਬ ਗਰੀਬ । ਲੱਮਾ ਨਾਹੀ ਰਿਜ਼ਕ ਨਸੀਬ । ਜਾਇ ਆਖੀਏ ਸਤਗੁਰ

ਤੋੜੀ। ਜਿਸਦਿਨ ਸੰਗਤ ਹੋਵੇ ਥੋੜੀ। ਰੋਜ਼ ਜਾਂਚਦੇ ਇਕ ਦੋ ਵੇਰੀ। ਸੰਗਤ ਦਿਨ ਦਿਨ ਹੋਏ ਵਧੇਰੀ॥

( ਦੋਹਿਰਾ )

ਮਨ ਵਿਚ ਕਰਨ ਸਲਾਹੀਆਂ ਮਾਨੁਖ ਜਨਮ ਨਾ ਫੇਰ॥
ਭਲੇ ਕੰਮ ਨੂੰ ਕਰਦਿਆਂ ਮੂਲ ਨਾ ਕਰੀਏ ਦੇਰ॥

( ਚੌਪਈ )

ਇਕ ਦਿਹਾੜੇ ਮਨ ਵਿਚ ਆਈ। ਮਨ ਦੀ ਮਨ ਵਿਚ ਰਹੈ ਨਾ ਭਾਈ। ਇਕ ਰਹੈ ਨੇੜੇ ਹਲਵਾਈ। ਜਾਕੇ ਉਸਨੂੰ ਅਰਜ ਸੁਨਾਈ। ਅਜਾਂ ਗੁਰਾਂ ਦੀ ਰੋਟੀ ਕੈਹਨੀ ਸਭ ਸੰਗਤ ਦੇ ਜੋਗੀ ਲੈਨੀ। ਅਰਜ਼ ਜੇਕਰਾਂ ਕਰੇਂ ਕਬੂਲ। ਪਿਛੋਂ ਕੀਮਤ ਕਰੇਂ ਵਸੂਲ। ਰੋਟੀ ਕਰਦੇ ਸਾਨੂੰ ਸੁਚੀ। ਕੁਨਕਾ ਪੂਰੀ ਭਾਜੀ ਲੁਚੀ। ਤੂੰ ਕਰਨਾ ਪਰਸਾਦ ਸਵੇਰੇ। ਸਾਨੂੰ ਬਹੁਤੇ ਪੈਨ ਨਾ ਫੇਰੇ। ਮੱਨੀ ਗੱਲ ਜਦੋਂ ਹਲਵਾਈ। ਮਨ ਵਿਚ ਹੋਈ ਖ਼ੁਸ਼ੀ ਸਵਾਈ। ਪਿਓ ਪੁਤਰ ਦੋਇ ਚਾਂਈ ਚਾਂਈ। ਮਨ ਵਿਚ ਕਰਨ ਅਨੇਕ ਸਲਾਹੀਂ। ਗੁਰ ਕੀ ਸੇਵਾ ਐਸੀ ਕਰੀਏ। ਤਨ ਮਨ ਧਨ ਸਭ ਅਗੇ ਧਰੀਏ॥

( ਦੋਹਰਾ )

ਤਪ ਤੀਰਥ ਅਰ ਦਾਨਪੁੰਨ ਗੁਰਸੇਵਾ ਸਮ ਨਾਂਹਿ।
ਸੇਵਾ ਬਾਹਿਰ ਕੁਛ ਨਹੀਂ ਸਭ ਸੇਵਾ ਕੇ ਮਾਂਹਿ॥

( ਚੌਪਈ )

ਸਤਗੁਰ ਦਾ ਕਰੀਏ ਪਰਸਾਦਿ। ਜਿਸ ਵਿਚ ਹੋਵੇ ਅਧਕ ਸਵਾਦ। ਮਨੋਂ ਉਠਾਂਦੇ ਕੋਈ ਲੈਹਰੀ। ਪਿਓ ਪੁਤਰ ਦੋਏ ਨੰਗੀ ਪੈਰੀਂ। ਟੁਰਦੇ ਕੋਲ ਸਤਿਗੁਰਾਂ ਆਏ। ਗਲ ਦੇ ਵਿੱਚ ਕੱਪੜੇ ਪਾਏ। ਜਾਏ ਪੁਕਾਰੇ ਵਿਚ ਹਜ਼ੂਰ। ਸਾਡੀ ਅਰਜ਼ ਹੋਵੇ ਮਨਜ਼ੂਰ। ਜਿਤਨੇ ਸੰਤ ਭਗਤ ਜਨ ਸਾਧ। ਸਾਡੇ ਗ੍ਰੈਹ ਪਾਵਨ ਪਰਸਾਦ। ਸਤਿਗੁਰ ਪ੍ਰਾਨ ਸਖਾਈ ਮਿੱਤਰ। ਸਾਡਾ ਗ੍ਰੈਹ ਭੀ ਕਰੋ ਪਵਿੱਤਰ। ਸਚੇ ਸਤਗੁਰ ਜਾਨੀ ਜਾਨ। ਸਗਲ ਵਾਰਤਾ ਲਈ ਪਛਾਨ। ਪਰ ਸਿੱਖਾਂ ਦਾ ਵੇਖ ਪਰੇਮ। ਪਰੇਮ ਅਗੇ ਨਹੀਂ ਰਹਿੰਦਾ ਨੇਮ॥

( ਦੋਹਰਾ )

ਸਗਲ ਵਾਰਤਾ ਜਾਨਦੇ ਸਿਤਗੁਰ ਜਾਨੀ ਜਾਨ।
ਮੰਨਲਿਆ ਪ੍ਰਸਾਦਿ ਜੀ ਪੂਰਨ ਭਗਤ ਪਛਾਨ॥

( ਚੌਪਈ )

ਦਸਾਂ ਨਵਾਂ ਦੀ ਕਰਨ ਕਮਾਈ। ਮੂਲ ਨਾ ਤੱਕਨ ਅੱਸ ਪਰਾਈ। ਪ੍ਰਿਓ ਪੁਤਰ ਦੀ ਭੋਲੀ ਸੂਰਤ। ਦੋਵੇਂ ਭਗਤ ਪ੍ਰੇਮ ਦੀ ਮੂਰਤ। ਜਿਤਨੇ ਪੈਸੇ ਰੋਜ ਕਮਾਵਨ। ਸੰਤਾਂ ਦੇ ਸੰਗ ਛਕਨ ਛਕਾਵਨ। ਮਿੱਸੀ ਤ੍ਰਿੱਸੀ ਰੋਟੀ ਸਾਗ। ਭਗਤ ਜਨਾਂ ਦੇ ਲਿਖਿਆ ਭਾਗ। ਪੰਡ ਪੋਟਲੀ ਕਰਦੇ ਕਾਰ। ਨਾ ਕੋਈ ਵੱਡਾ ਵਨਜ ਬਪਾਰ। ਸਤਿਗੁਰ ਮੰਨ ਲਿਆ

ਪਰਸਾਦ। ਪਿਓ ਪੁਤਰ ਹੋਏ ਦਿਲ ਸ਼ਾਦ। ਸਤਿਗੁਰ ਚਰਨ ਅਸਾਂ ਗ੍ਰੈਹ ਪਾਵਨ। ਚਾਈਂ ਚਾਈਂ ਕੈਂਹਦੇ ਆਵਨ॥

( ਦੋਹਿਰਾ )

ਹਲਵਾਈਆਂ ਨੂੰ ਆਖਿਆ ਦੁਸ਼ਮਨ ਕਿਸੇ ਰਕੀਬ।
ਸੰਮਨ ਮੂਸਨ ਸ਼ੈਹਰ ਮੇਂ ਅਤੇ ਕੰਗਾਲ ਗਰੀਬ॥

ਘਰ ਦੇ ਵਿਚ ਨਾ ਆਟਾ ਦਾਲ। ਸੰਮਨ ਮੂਸਨ ਅੱਤ ਕੰਗਾਲ। ਕੰਗਲਿਆਂ ਦਾ ਕੀ ਇਤਬਾਰ। ਤੂੰ ਕਿਉਂ ਲਗੋ ਕਰਨ ਹੁਦਾਰ। ਕੌਣ ਉਨਾਂ ਨੂੰ ਪਾਸ ਬਠਾਏ। ਐਵੇਂ ਪਿਆ ਹੁਦਾਰ ਚੁਕਾਏ। ਪਾਟੀ ਚਾਦਰ ਲੱਕ ਲੰਗੋਟੀ। ਢੰਡ ਨਾ ਪੈਹਨਨ ਰੱਜ ਨਾ ਰੋਟੀ। ਭੁਏਂ ਉਤੇ ਪਵੇ ਨਾ ਅਰਜ਼ੀ। ਅਗੇ ਭਾਈ ਤੇਰੀ ਮਰਜ਼ੀ। ਸੁਨ ਕਰ ਇਹ ਹਲਵਾਈ ਗੱਲ॥ ਟੁਰਿਆ ਸੰਮਨ ਮੂਸਨ ਵੱਲ। ਜਾਕੇ ਕਿਹਾ ਸੰਮਨ ਦੇ ਤਾਈਂ। ਮੈਥੋਂ ਸੌਦਾ ਪੁਜਦਾ ਨਾਹੀਂ। ਨਕਦ ਦੇਵੇਂ ਜੇ ਕੀਮਤ ਮੈਨੂੰ। ਤੋਲ ਦਿਆਂ ਤਾਂ ਸੌਦਾ ਤੈਨੂੰ॥

( ਦੋਹਿਰਾ )

ਪੈਸੇ ਲੈਨੇ ਨਕਦ ਮੈਂ ਕਰਨਾ ਨਹੀਂ ਹੁਦਾਰ।
ਪੈਹਲਾਂ ਕਰਦੇ ਮਿੰਨਤਾਂ ਪਿਛੋਂ ਕਰਨ ਖ਼ੁਵਾਰ।

( ਦੋਹਿਰਾ )

ਦੇਨ ਫ਼ਜ਼ੂਲੀ ਆਖਦੇ ਲੈਨਾ ਹਿਕਮਤ ਨਾਲ।
ਤੈਂ ਕਿਯਾ ਮੈਨੂੰ ਦੇਵਨਾ ਅੱਤ ਗਰੀਬ ਕੰਗਾਲ॥

( ਚੌਪਈ )

ਪਿਓ ਪੁਤਰ ਹੋਕੇ ਸ਼ਿਰਮਿੰਦਾ। ਕੈਹਨ ਲਗੇ ਹੁਨ ਹੋਸੀ ਨਿੰਦਾ ਪੈਸਾ ਮੂਲ ਨਾ ਸਾਡੇ ਕੋਲ। ਪੂਰਾ ਰਹਿਆ ਨਾ ਮੂੰਹ ਦਾ ਬੋਲ। ਝੂਠਾ ਬਚਨ ਗੁਰਾਂ ਦੇ ਨਾਲ। ਨਰਕਾਂ ਦੇ ਵਿਚ ਮੰਦਾ ਹਾਲ। ਲੱਗੀ ਸੋਚ ਦਿਲੇ ਨੂੰ ਖਾਨ। ਨਿੰਦਾ ਤੋਂ ਚੰਗਾ ਮਰਜਾਨ। ਪਿਓ ਪੁਤਰ ਦੋਵੇਂ ਈਹ ਰੋਏ। ਸਤਿਗੁਰ ਵਲੋਂ ਝੂਠੇ ਹੋਏ। ਸੋਚਦਿਆਂ ਦਿਲ ਦਿੱਤੀ ਰਾਹ। ਦੋਨੋਂ ਬੈਠੇ ਕਰਨ ਸਲਾਹ। ਧਨੀ ਗਵਾਂਢੀ ਘਰ ਦੇ ਨਾਲ। ਸੱਨ੍ਹ ਮਾਰ ਕੇ ਕੱਢੋ ਮਾਲ। ਇਹ ਹਮਸਾਇਆ ਮਾਂ ਪਿਓ ਜਾਇਆ। ਇਸਦਾ ਸਾਹਾ ਨਹੀਂ ਪ੍ਰਾਇਆ॥

( ਦੋਹਿਰਾ )

ਦਿਲੋ ਦਲੀਲਾਂ ਸੋਚਦੇ ਨੰਗਾ ਕਰੋ ਨਾ ਪੋਲ।
ਸਨੇ ਵਿਆਜੀ ਦਿਆਂ ਗੇ ਦਿਸ ਦਿਨ ਹੋਇਆ ਕੋਲ॥

( ਚੌਪਈ )

ਔਖਾ ਵੇਲਾ ਸਿਰੋਂ ਲੰਘਾਈਏ। ਖੱਟ ਘਾਲ ਮੁੜ ਝੋਲੀ ਪਾਈਏ। ਚਿੰਤਾ ਨਾਲ ਨਾ ਖਾਧਾ ਅੰਨ। ਰਾਤ ਪਈ ਤੇਮਾਰੀ ਸੱਨ੍ਹ। ਕੋਠੇ ਚੜ੍ਹ ਮੰਘਾਰਾ ਪਾਇਆ। ਪੁਤ੍ਰ ਨੂੰ ਪਿਓ ਨੇ ਲਮਕਾਇਆ ਅੰਦਰ ਵੜ ਕੇ ਕਰੇ ਖ਼ਿਆਲ। ਹੱਥ ਪਿਆ ਜਾ ਉੱਤੇ ਮਾਲ। ਥੈਲੀ ਪਿਉ ਦੇ ਹੱਥ ਫੜਾਈ। ਦਿਲ ਵਿਚ ਨਾਹੀਂ ਖ਼ੁਸ਼ੀ ਸਮਾਈ। ਫੁੱਲ ਖਲੋਤਾ ਤਨ ਦਾ ਮਾਸ। ਨਾਲ ਖ਼ੁਸ਼ੀ ਨਾ ਸੋਵੇਂ ਸਾਸ। ਫੇਰਨਾ ਜਾਏ ਉਤੇ ਚੜ੍ਹਿਆ।

ਹੋਨਹਾਰ ਨੇ ਹੇਠੋਂ ਫੜਿਆ। ਪਿਆ ਲਮਕਦਾ ਵਾਂਗਰ ਤੋਰੀ। ਭਗਤਾਂ ਤਾਂਈ ਫਲੇ ਨਾ ਚੋਰੀ।

( ਦੋਹਿਰਾ )

ਚੋਰੀ ਕਰੀ ਵਚਾਰਿਆਂ ਸਾਡੀ ਰਹੈ ਜ਼ਬਾਨ।
ਚੇਤਾ ਹੋਵੇ ਨਿੰਦਿਆ ਭਲਕੇ ਵਿੱਚ ਜਹਾਨ॥

( ਬੇਨਤੀ ਪੁਤਰ ਕੀ)

ਪੁਤਰ ਆਖਿਆ ਪਿਤਾ ਮੈਂ ਹੱਥ ਜੋੜਾਂ ਨਾਲ ਕਾਹਲਦੇ ਸੀਸ ਉਤਾਰ ਮੇਰਾ। ਹੱਥੀਂ ਆਪਨੀ ਟੋਰ ਪਰਲੋਕ ਮੈਨੂੰ ਦਿਲੋਂ ਛੱਡਦੇ ਮੋਹ ਪਿਆਰ ਮੇਰਾ। ਜਦ ਤਕ ਧਰਤ ਅਕਾਸ ਤੇ ਚੱਨ ਸੂਰਜ ਨਾਮ ਰਹੈਗਾ ਵਿੱਚ ਸੰਸਾਰ ਮੇਰਾ॥ ਕਾਲੀਦਾਸ ਸਮਝੋ ਧੰਨ ਭਾਗ ਮੇਰੇ ਹੋਵੇ ਗੁਰਾਂ ਤੋਂ ਸੀਸ ਬਲਿਹਾਰ ਮੇਰਾ॥

( ਉੱਤਰ ਪਿਤਾ ਕਾ )

ਪਿਤਾ ਆਖਿਆ ਪੁਤਰਾ ਪਿਆਰਿਆ ਓਏ ਗਲਾ ਕਿਸ਼ ਤਰਾਂ ਕਟ ਲਾਂ ਆਪ ਤੇਰਾ। ਐਡਾ ਕਿਸ ਤਰਾਂ ਦਿਲੋਂ ਬੇ ਤਰਸ ਹੋਕੇ ਲਵਾਂ ਵਾਂਗ ਕਸਾਈਆਂ ਦੇ ਪਾਪ ਤੇਰਾ। ਇਸ ਦੇ ਜਿਹਾ ਨਾ ਜੱਗ ਤੇ ਹੋਰ ਰਿਸ਼ਤਾ ਤੂੰ ਹੈਂ ਪੁਤ ਮੇਰਾ ਮੈਂ ਹਾਂ ਬਾਪ ਤੇਰਾ। ਕਾਲੀਦਾਸ ਜੇਕਰ ਤੈਨੂੰ ਮਾਰਸੁਟਾਂ ਸਾਰੀ ਉਮਰ ਨਾ ਲਹੇ ਸਰਾਪ ਤੇਰਾ॥

( ਉੱਤਰ ਬੇਟੇ ਕਾ )

ਪੁਤਰ ਆਖਿਆ ਸੱਦਕੇ ਸਤਗੁਰਾਂ ਨੂੰ ਭਲਕੇ ਠੀਕ ਪਰਸਾਦ ਛਕਾਵਨਾਏਂ। ਏਸ ਦੇਹ ਨੇ ਅੰਤ ਨੂੰ ਖੇਹ ਹੋਣਾ ਕਾਵਾਂ ਕੁਤਿਆਂ ਮੂਲ ਨਾ ਖਾਵਨਾਏਂ। ਸੁਫ਼ਨੇ ਵਿੱਚ ਬਨ ਗਿਆ ਸੰਜੋਗ ਝੂਠਾ ਅੰਤ ਫੇਰ ਬਯੋਗ ਹੋ ਜਾਵਨਾਏਂ॥ ਕਾਲੀਦਾਸ ਜੋ ਬੇਮੁਖਾਂ ਵਿਚਰ ਲੀਏ ਗੁਰਮੁਖ ਗੁਰੂ ਨਪਾਰ ਲੰਘਾਵਨਾਏਂ॥

( ਉਤਰ ਪਿਤਾ ਕਾ )

ਕੁਛੜ ਚੱਕ ਬਠਲਾਉਨਾ ਗੋਦ ਕਿਥੇ ਕਿਥੇ ਦਿਖਾ ਤੇ ਪਗੜ ਕੇ ਚਾੜ ਦੇਨਾ। ਜੇੜ੍ਹੇ ਸੀਸ ਨੂੰ ਚੁੰਮਨਾ ਚੱਟਨਾ ਜੀ ਓਸੇ ਸੀਸ ਨੂੰ ਧੜੋਂ ਉਤਾਰਦੇਨਾ। ਪੁਤਰ ਮਿਲੇ ਕਲੇਜੇਨੂੰ ਠੰਡ ਪਦੀ ਕੇੜ੍ਹੇ ਹੌਸਲੇ ਦੇ ਨਾਲ ਮਾਰਦੇਨਾ। ਕਾਲੀਦਾਸ ਬੁਰੀਆਂ ਇਹ ਤਾਂ ਤਿੰਨ ਗੱਲਾਂ ਐਪਰ ਬੁਰਾ ਜ਼ਬਾਨਨੂੰ ਹਾਰ ਦੇਨਾ॥

( ਉਤਰ ਬੇਟੇ ਕਾ )

ਪੋਤਰ ਕਿਹਾ ਜੋ ਗੱਲ ਨਾ ਮਨੀਓਈਂ ਬੱਸ ਬੱਸ ਤੇਰਾ ਮੇਰਾ ਸਾਕ ਕੋਈ ਨਾ। ਏਸ ਜੀਵਨੇ ਥੀਂ ਮਰਜਾਨ ਚੰਗਾ ਜੇਕਰ ਰਿਹਾ ਜ਼ਬਾਨ ਦਾ ਵਾਕ ਕੋਈ ਨਾ। ਜਦ ਮਰਾਂਗਾ ਉੱਠਕੇ ਹੱਥ ਦਾਹੀਂ ਮੇਰੇ ਜਿਸਮ ਨੂੰ ਕਰੇਗਾ ਖ਼ਾਦ ਕੋਈ ਨਾ। ਕਾਲੀਦਾਸ ਪਲੀਤ ਨਾਂ ਵਾਂਗ ਬੰਦੇ ਅਤੇ ਰੱਬ ਸਚੇ ਜਿਹਾ ਪਾਕ ਕੋਈ ਨਾ॥

( ਮਾਨ ਲੇਨਾ ਪਿਤਾ ਕਾ )

ਬੇਟੇ ਬਹੁਤ ਸਮਝਾਇਆ ਬਾਪ ਤਾਈਂ ਓਸ ਹੋਸ਼ ਕਰ ਕੇ ਦਿਲ ਨੂੰ ਥੱਮਿਆ ਜੀ। ਜਿਸਨੈ ਪਾਲਿਆ ਪੋਸਿਆ ਗਈ ਕਿਥੇ ਮਰਗਈ ਦੁਧ ਚੁੰਘਾ ਕੇ ਮੱਮਿਆਂ ਜੀ। ਜੇ ਕਰ ਜੰਮਨਾ ਜਮ ਕੇ ਫੇਰ ਮਰਨਾ ਜਿਹਾ ਜੱਮਿਆ ਤਿਹਾ ਨਾ ਜੱਮਿਆਂ ਜੀ। ਕਾਲੀਦਾਸ ਮੁੜ ਤੁਰਤ ਤਲਵਾਰ ਫੜ ਲਈ ਦਿਲ ਬਾਪ ਦਾ ਫੇਰਨਾ ਕੱਮਿਆਂ ਜੀ॥

( ਚੌਪਈ )

ਪੁਤਰ ਪਿਉ ਨੂੰ ਕਿਹਾ ਪੁਕਾਰ ।ਛੇਤੀ ਮੇਰਾ ਸੀਸ ਉਤਾਰ। ਚੇਤਾ ਕੋਈ ਲਵੇ ਪਛਾਨ। ਦਿਨੇ ਗੁਰੂ ਪਰਸਾਦ ਨਾ ਖਾਨ। ਖਾਈਂ ਖਰਚੀਂ ਬੈਲੀ ਕੋਲ। ਅਪਨਾ ਕਰੀਂ ਨਾ ਨੰਗਾ ਪੋਲ। ਬੜਾ ਸਵਾਦੀ ਕਰਨਾ ਅੱਨ ਸਤਿਗੁਰ ਜਾਨ ਘਰੋਂ ਪਰਸੰਨ। ਵਢ ਲਿਆ ਉਸ ਧੜ ਤੋਂ ਸੀਸ। ਇਹੀ ਪਰੇਮ ਦੀ ਪੈਹਲੀ ਫੀਸ। ਪਿਓ ਪੁਤੱਰ ਦਾ ਸੀਸ ਉਤਾਰ । ਲੈ ਟੁਰਿਆਘਰ ਕੱਛੇ ਮਾਰ। ਜੀ ਚਾਹੇ ਸਿਰ ਬਾਹਰ ਵਗਾਵਾਂ। ਖੋਜ ਖੁਰੇ ਨੂੰ ਜਲਦ ਮਟਾਵਾਂ। ਜਾਂ ਦਰਯਾ ਵਿਚ ਕਰ ਦਿਆਂ ਬੁਰਦਾ। ਇਸ ਪੁਤਰ ਦਾ ਰੁਲੇ ਨਾ ਮੁਰਦਾ॥

( ਦੋਹਿਰਾ )

ਓੜਕ ਮਨ ਨੰ ਆਖਦਾ ਅੰਦਰ ਧਰ ਤਸਵੀਰ॥
ਭੋਜਨ ਕਰਕੇ ਗੁਰਾਂ ਦਾ ਸੋਚਾਂਗੇ ਤਦਬੀਰ।

ਜੇ ਕਰਕੇ ਧੜ ਮਿਲ ਗਿਯਾ ਨਾਲ ਕਰਾਂ ਸਸਕਾਰ॥
ਫੁਲ ਪਿਆਰੇ ਪੁਤ ਦੇ ਪਾਵਾਂ ਹਰੀ ਦਰਬਾਰ॥

( ਚੌਪਈ )

ਮੁੜਕੇ ਸੱਮਨ ਘਰ ਨੂੰ ਆਇਆ। ਅੰਦਰ ਵੜਕੇ ਸੀਸ ਟਕਾਇਆ। ਗੁਰੂ ਨਾਲ ਨਹੀਂ ਜੋਰ ਧਘਾਨਾ। ਮੰਨ ਲਈਏ ਕਰ ਮਿੱਠਾ ਭਾਨਾ। ਵਾਹਿਗੁਰੂ ਸਭ ਕਰਦਾ ਚੰਗੀ॥ ਗੱਲ ਸ਼ਤਾਬੀ ਕਰੇਨਾ ਨੰਗੀ। ਘਰ ਵਾਲੇ ਜਦ ਹੋਸ਼ ਸੰਭਾਲੀ। ਨਜ਼ਰੀ ਜਮਦੀ ਪਈ ਵਖ਼ਾਲੀ। ਭੁਲੀ ਹੋਸ਼ ਗਈ ਚਤਰਾਈ। ਇਹ ਕੀ ਸੂਰਤ ਨਜ਼ਰੀ ਆਈ। ਹੋਏ ਬਿਆਕਲ ਮਨ ਵਿਚ ਝੂਰਦਾ। ਜਦੋਂ ਲਟਕਦਾ ਡਿੱਠਾ ਮੁਰਦਾ। ਚਿੰਤਾ ਦੇ ਵਿਚ ਬੈਠਾ ਰੋਵੇ। ਚੇਤਾ ਖ਼ਬਰ ਕਿਸੇ ਨੂੰ ਹੋਵੇ। ਮਤ ਕੋਈ ਕੁਤਵਾਲ ਲਿਆਵੇ। ਬਾਝਗੁਨਾ ਹੋ ਬੱਨ੍ਹ ਲਿਜਾਵੇ॥

( ਦੋਹਿਰਾ )

ਸਤਿ ਜੁਗ ਪੈਹਰਾ ਸੱਚ ਦਾ ਕਲਜੁਗ ਕੂੜਾ ਘੋਰ।
ਸਾਧਾਂ ਤਾਈਂ ਪਗੜਦੇ ਛੱਡ ਦੇਵੰਦੇ ਚੋਰ॥

( ਚੌਪਈ )

ਹਾਕਮ ਕਰਦੇ ਬੇਇਨ ਸਾਫ਼ੀ। ਸਾਧਾਂ ਸਜਾ ਤੇ ਚੋਰਾਂਮਾਫ਼ੀ॥ ਜ਼ੁਲਮ ਕਮਾਂਦੇ ਵੱਢੀਖ਼ੋਰ। ਮੌਜਾਂਕਰਦੇ ਲੁਚੇ ਚੋਰ। ਇਸ ਕਲਜੁਗ ਦਾ ਪੈਹਰਾ ਐਸਾ। ਗੁਰੂ ਪੀਰ ਸਭਨਾਂ ਦਾ ਪੈਸਾ॥ ਮਨ ਵਿਚ ਕਰਦਾ ਸੋਚ ਵਿਚਾਰਾਂ। ਹੁਨ ਮੈਂ ਕਿਸਨੂੰ ਜਾਏ

ਵੰਗਾਰਾਂ । ਕੋਈ ਗ਼ਰੀਬ ਮਜੂਰੀਦਾਰ । ਮੁਰਦਾ ਚਕ ਲਜਾਏ ਬਾਹਰ । ਏਸ ਪਾਪ ਦੀ ਬੰਨੇ ਪੰਡ । ਚੁੱਕ ਲਜਾਏ ਧਰਕੇ ਕੰਡ । ਕੌਣ ਆਜਿਹਾ ਘਰਦੇ ਨਾਲ । ਮੇਰਾ ਪੂਰਾ ਕਰੇ ਸਵਾਲ । ਓੜਕ ਕੀਤਾ ਦਿਲੋਂ ਖਿਆਲ । ਸੱਮਨ ਮੂਸ਼ਨ ਬਹੁਤ ਕੰਗਾਲ ॥

( ਦੋਹਿਰਾ )

ਚੱਲ ਜਗਾਈਏ ਸੁਤਿਆਂ ਕਹੀਏ ਸਭ ਵਰਤੰਤ ।
ਪਲ ਵਿਚ ਬਿਪਤਾ ਕੱਟਦਾ ਈਸ਼੍ਵਰ ਬੜਾਬੇ ਅੰਤ ॥

( ਚੌਪਈ )

ਓੜਕ ਉਸਨੂੰ ਜਾਏ ਜਗਾਇਆ । ਰੋ ਰੋ ਅਪਨਾ ਹਾਲ ਸੁਨਾਇਆ । ਇਸ ਵੇਲੇ ਇਹ ਕੰਮ ਜਰੂਰੀ । ਮੂੰਹੋਂ ਮੰਗੀ ਦਿਆਂ ਮਜੂਰੀ । ਹੱਥ ਲਾਏ ਸੱਮਨ ਦੀ ਚਰਨੀਂ । ਏਸਗੱਲ ਦੀ ਖ਼ਬਰ ਨਾ ਕਰਨੀ । ਜੇਕਰਕਰੇਂ ਬਚਾਓ ਮੇਰਾ ਕਦੀ ਐਸਾਨ ਨਾਂ ਭੁਲਾਂ ਤੇਰਾ । ਬੀਤੇ ਰਾਤ ਜਦੋਂ ਦਿਨ ਚੜ੍ਹਸੀ । ਆਨ ਪਰਾਇਆ ਪੁਤਰ ਫੜਸੀ । ਪਗੜ ਲੈਜਾਸਨ ਧਿੰਗੋ ਜ਼ੋਰੀ । ਕੌਣ ਮੰਨੇ ਘਰ ਹੋਈ ਚੋਰੀ । ਦੇਨ ਸਜ਼ਾਈਂ ਗੱਲੇ ਕੱਬੇ । ਖ਼ੂਨ ਲਾਨ ਗੇ ਮੇਰੇ ਮੱਥੇ । ਮੂਲਨਾ ਹੋਸੀ ਬੰਦ ਖ਼ਲਾਸੀ ॥ ਉਮਰ ਕੈਦਜਾਂ ਦੇਵਨ ਫਾਸੀ ॥

[ ਦੋਹਿਰਾ ]

ਚੋਗ ਵਿਚਾਰੀ ਚਿੜੀ ਦੀ ਮੂਲ ਨਾ ਖੋਹੇ ਬਾਜ ।
ਕਾਲੀਦਾਸ ਧੰਨ ਹੈ ਇਹ ਅੰਗਰੇਜੀ ਰਾਜ ॥

( ਚੌਪਈ )

ਸ਼ਾਹ ਆਖੇ ਸੰਮਨ ਦੇ ਤਾਈਂ। ਇਹ ਗੱਲ ਮੋੜਨ ਵਾਲੀ ਨਾਈ। ਮੇਹਨਤ ਦੱਸ ਤਲੀ ਤੇ ਰੱਖਾਂ। ਮੇਰੇ ਕੋਲ ਹਜ਼ਾਰਾਂ ਲੱਖਾਂ। ਸੰਮਨ ਕਹੈ ਦੋਵੇਂ ਹਥ ਜੋੜ। ਦੇਨ ਲੈਨ ਦੀ ਕੁਝਨਹੀ ਲੋੜ। ਅੱਗੇ ਬਹੁਤ ਔਂਪਦਾ ਲਿਆ। ਕਰਜ਼ ਅਸਾਡੇ ਸਿਰ ਤੇ ਰਿਹਾ। ਵਿਚਲਾ ਭੇਦ ਨਾ ਦਸੇ ਮੂਲ। ਮਤ ਕੋਈ ਹੋਰ ਪਵੇ ਹਮ ਦੂਲ। ਚੁੱਪ ਚੁਪੀਤੇ ਲਾਸ਼ ਉਠਾਈ। ਾਂਡ ਬੰਨ੍ਹ ਕੇ ਸਿਰਤੇ ਚਾਈ। ਸੰਮਨ ਅਪਨੇ ਘਰ ਨੂੰ ਆਇਆ। ਧੜ ਨੂੰ ਸਿਰਦੇ ਨਾਲ ਟਿਕਇਆ। ਉੱਪਰ ਚਿੱਟੀ ਚਾਦਰ ਪਾਈ। ਸਮਨ ਸੇਂਦੀ ਛੇਜ ਵਛਾਈ॥

( ਦੋਹਿਰਾ )

ਜਿਸ ਦਿੱਤਾ ਉਸ ਮੰਗਨਾ ਵੇਖੇ ਧਰਮ ਈਮਾਨ।<br>
ਕੌਣ ਬਗਾਨੀ ਰੱਖਦਾ ਧੱਕੇ ਨਾਲ ਈਮਾਨ॥

( ਚੌਪਈ )

ਲੱਖ ਸੈ ਵਰ੍ਹਿਆਂ ਰਹੈ ਹਯਾਤੀ। ਅੰਤਕਾਲ ਜਮ ਮਾਰੇ ਕਾਤੀ। ਜੀਵਨ ਮਰਨ ਜੀਆਂਦਾ ਐਸਾ। ਹਰਖ ਸ਼ੋਕ ਫਿਰ ਕਰੀਏ ਕੈਸਾ। ਜਾਨ ਜਾਏ ਜੇ ਗੁਰ ਕੇ ਲੇਖੇ। ਜਨਮ ਮਰਨ ਦੇ ਜਾਨ ਭੁਲੇਖੇ। ਕੈਹਨੀ ਕਥਨੀ ਇਹ ਗਲ ਸੌਖੀ। ਕਰ ਦਖਲਾਨੀ ਸਭ ਤੋਂ ਔਖੀ। ਚੇਹਰੇ ਉੱਪਰ ਚੜ੍ਹ ਗਈ ਲਾਲੀ। ਰੋਟੀ ਗੁਰ ਕੀ ਕਰਾਂ ਸੁਖਾਲੀ। ਗੁਰ ਕੀ ਸੇਵਾ

ਸਿਰ ਕੀ ਬਾਜ਼ੀ। ਸੁਨਰੇ ਪੰਡਤ ਮੁੱਲਾਂ ਕਾਜ਼ੀ। ਦਿਨ ਚੜ੍ਹਿਆ ਹੱਟੀ ਹਲਵਾਈ। ਨਕਦੀ ਕੀਮਤ ਹੱਥ ਫੜਾਈ। ਉਸ ਭੋਜਨ ਪਕਵਾਨ ਬਨਾਇਆ। ਸੰਮਨ ਦੇ ਘਰ ਤੁਰਤ ਪੁਚਾਇਆ॥

( ਦੋਹਿਰਾ )

ਸਿੱਖ ਨਾ ਡੋਲੈ ਸਿਦਕ ਤੋਂ ਗੁਰ ਕਾ ਚਾਹੇ ਮੇਲ।
ਸੀਸ ਨਚਾਏ ਤਲੀ ਤੇ ਬਾਜ਼ੀਗਰ ਕਾ ਖੇਲ॥

( ਚੌਪਈ )

ਫੇਰ ਗਿਆ ਸਤਿਗੁਰ ਦੇ ਕੋਲ। ਦਿਲੋਂ ਸਾਬਤੀ ਚਿੱਤ ਅਡੋਲ। ਜਾਇ ਬੇਨਤੀ ਕਹੇ ਹਜ਼ੂਰ। ਭੋਜਨ ਪਾਈਏ ਅੱਜ ਜਰੂਰ। ਸਤਗੁਰ ਗਏ ਸਿੱਖ ਗ੍ਰੈਹ ਟੁਰਕੇ। ਬੈਠ ਗਈ ਸਭ ਸੰਗਤ ਜੁੜਕੇ। ਸੰਮਨ ਲੱਗਾ ਹੱਥ ਧੁਆਨ। ਗੁਰ ਜੀ ਕੋ ਪਰਸਾਦ ਛਕਾਨ। ਜੀ ਚਾਹੇ ਗੁਰ ਖਾਵਨ ਛੇਤੀ। ਮਤ ਕੋਈ ਲਾਧ ਕਰੇ ਚਾ ਛੇਤੀ। ਜਾਂ ਪਰਸਾਦਿ ਰੱਖਿਆ ਅੱਗੇ। ਸਤਿਗੁਰ ਮੂੰਹ ਥੀਂ ਆਖਨ ਲੱਗੇ। ਤੈਂ ਪੁੱਤਰ ਨੂੰ ਕਹਾਂ ਦੁੜਾਇਆ। ਟੈਹਲ ਕਰਨ ਨੂੰ ਕਿਉਂ ਨਹੀਂ ਆਇਆ। ਵਿੱਚ ਖਲੋਕੇ ਪੱਖਾ ਝੱਲੇ। ਕੰਮ ਆਪਨਾ ਆਕਰ ਮੱਲੇ॥

( ਦੋਹਿਰਾ )

ਟਹਿਲ ਭਾਵਨਾ ਸਿੱਖ ਦੀ ਗੁਰ ਕਾ ਹੈ ਪਰਸਾਦਿ
ਸੇਵਾ ਬਾਝੋਂ ਜੀਵ ਨੂੰ ਵੱਡਾ ਹੈ ਅਪਰਾਧ॥

( ਚੌਪਈ )

ਸੰਮਨ ਕਹਿਆ ਦੋਵੇਂ ਹਥ ਜੋੜ। ਮੂਸਨ ਦੀ ਕੀ

ਲੰਮੀ ਲੋੜ। ਮੈਂ ਹੀ ਭੋਜਨ ਪਿਆ ਛਕਾਵਾਂ। ਆਪੇ ਉਸਨੂੰ ਸੱਦ ਲਿਆਵਾਂ। ਜਾਂ ਕੋਈ ਕੰਮ ਜਰੂਰੀ ਪਿਆ। ਬੈਠ ਅੰਜਾਨਾ ਕਿਧਰੇ ਰਿਹਾ। ਮਹਾਰਾਜ ਬੋਲੇ ਸੁਨ ਭਾਈ। ਐਸੀ ਨਾ ਕਰ ਬੇਪਰਵਾਹੀ। ਜੇ ਕੋਈ ਕਹੈ ਮੇਰਾ ਪਰਸਾਦਿ। ਉਸਨੂੰ ਵਡਾ ਲਗੇ ਅਪਰਾਧ। ਜਿਚਰ ਤੀਕ ਇਸ ਜੱਗ ਮੇਂ ਜੀਨਾ। ਗੁਰ ਕਾ ਖਾਨਾ ਗੁਰ ਕਾ ਪੀਨਾ। ਜੋ ਲਿਖਿਆ ਸੋ ਆਵੇ ਅੱਗੇ। ਟੈਹਲ ਸਿੱਖ ਦੀ ਲੇਖੇ ਲੱਗੇ॥

( ਦੋਹਿਰਾ )

ਸੱਚੀ ਗੱਲ ਨਾ ਆਖਦਾ ਗੁਰ ਤੋਂ ਸ਼ਰਮ ਕਹੀ।
ਹੱਥੀਂ ਕੀਤਾ ਕਤਲ ਮੈਂ ਅੰਦਰ ਲੋਬ ਪਈ॥

( ਚੌਪਈ )

ਮਨੋ ਕਹੈ ਜੇ ਦੱਸਾਂ ਸੱਚ। ਚੇਤਾ ਭਾਂਬੜ ਉੱਠੇ ਮੱਚ। ਸੰਗਤ ਸਹਿਤ ਗੁਰੂ ਉਠ ਜਾਵਨ। ਮੇਰੇ ਘਰ ਪਰਸਾਦਿ ਨਾ ਪਾਵਨ। ਬਾਰ ਬਾਰ ਜਦ ਗੁਰਾਂ ਦੁਰਾਇਆ। ਹੱਥ ਜੋੜ ਕੇ ਆਖ ਸੁਨਾਇਆ। ਮਹਾਂਰਾਜ ਤੁਮ ਜਾਨੀ ਜਾਨ। ਮੈਂ ਕੀ ਦੱਸਾਂ ਨਾਲ ਜ਼ਬਾਨ॥

( ਗੁਰ ਵਾਕ )

ਘਟ ਘਟ ਕੀ ਪਟ ਪਟ ਕੀ ਜਾਨਤ। ਭਲੇ ਬੁਰੇ ਕੀ ਪੀਰ ਪਛਾਨਤ। ਗੁਰ ਭਗਤਾਂ ਕੀ ਰਖਦੇ ਲਾਜ। ਸੂਮਨ ਤਾਈਂ ਕਰਨ ਅਵਾਜ। ਆਓ ਬੇਟਾ ਛੇਤੀ ਕੋਲ। ਉੱਠ

ਨੀਦਰੋਂ ਅੱਖੀ ਖੋਲ। ਤਾਂ ਸਮਨ ਨੇ ਕਰੀ ਅਵਾਜ। ਛੇਤੀ ਆਇਆ ਮੈਂ ਮਹਾਰਾਜ॥

(ਦੋਹਿਰਾ)

ਸੋ ਗੁਰ ਆਏ ਗ੍ਰੈਹ ਵਿਖੇ ਜਿਨ ਰਚਿਆ ਬ੍ਰੈਹਮੰਡ।
ਖ਼ਸਮ ਬੁਲਾਇਆਂ ਬੋਲਦੀ ਇਹ ਮਿਟੀ ਦੀ ਪੰਡ॥

(ਚੌਪਈ)

ਪ੍ਰਾਨ ਪਏ ਆ ਲੱਗਾ ਕੂਨ। ਮਹਾਰਾਜ ਮੈਂ ਕੂਟਦਾ ਲੂਨ। ਭਾਜੀ ਵਿੱਚ ਪਿਆ ਹੈ ਥੋੜਾ। ਲੂਨ ਪਾਨ ਦੀ ਪੈ ਗਈ ਲੋੜਾ। ਗੁਰੂ ਆਖੱਦੇ ਲੱਗੇ ਹੂਨ। ਲੂਨ ਪਿਛੇ ਤੈਂ ਕੀਤਾ ਖੂਨ। ਮੂਸਨ ਖੂਬ ਬਨਾਈ ਭਾਜੀ। ਭਾਜੀ ਬਦਲੇ ਮੌਤ ਵਿਹਾਜੀ। ਗੁਰਕੇ ਅਰਪਨ ਸੀਸ ਕਟਾਇਆ। ਸੰਗਤ ਨੂੰ ਪਰਸਾਦਿ ਛਕਾਇਆ। ਭਗਤਾ ਏਨ ਤੇਰਾ ਪਰਸਾਇ। ਦੁਨੀਆਂ ਵਿੱਚ ਰਹੇਗਾ ਯਾਦ। ਇਹ ਪਰਸਾਦਿ ਕੋਈ ਵਿਰਲਾ ਕਰੇ। ਕਾਟੇ ਸੀਸ ਤਲੀ ਪਰ ਧਰੇ। ਕਹੋ ਦਾਸ ਗੁਰ ਪੂਰਾ ਪਾਇਆ। ਜਿਨ ਮੁਰਦੇ ਕੋ ਨਾਮ ਜਪਾਇਆ॥

(ਦੋਹਿਰਾ)

ਓੜਕ ਮਾਟੀ ਹੋਵਨਾ ਹਾਡ ਮਾਸ ਅਰ ਚਾਮ।
ਭਾਗ ਭਲੇ ਕਰ ਜਾਨੀਏਂ ਗੁਰਕੇ ਆਵੇ ਕਾਮ॥

(ਸਵੈਰਾ)

ਜਬ ਅੰਮ੍ਰਿਤ ਬੈਨ ਸੁਨੇ ਗੁਰਕੇ ਤਬਸਮਨ ਦੌੜਦਾ

ਦੌੜਦਾ। ਆਏ। ਮਨ ਮਾਹੇਂ ਪਰੇਮ ਉਮੰਗ ਉਠੇ ਅਰ ਨੈਨਨ ਸੇ ਜਲ ਰੰਗ ਵਗਾਏ। ਰਸਨਾ ਗੁਰ ਕਾ ਜਪ ਜਾਪ ਰਹੀ ਅਰ ਮਸਤਕ ਕੋ ਪਗ ਧੂਰ ਲਗਾਏ। ਕਾਲੀ ਦਾਸ ਕੀ ਪੂਰਨ ਆਸ ਭਈ ਗੁਰੂ ਅਰਜਨ ਜੀ ਜਬ ਕੰਠ ਲਗਾਏ॥

( ਸਵੈਯਾ )

ਜਿਮ ਮਾਤ ਪਿਤਾ ਭੱਜ ਪੂਤ ਮਿਲੇ ਤਿਵ ਸੰਮਨ ਦੌੜ ਗੁਰਾਂ ਵਿਗ ਆਇਆ। ਅੱਤ ਹੀ ਪ੍ਰਸੰਨ ਆਨੰਦ ਭਰਾ ਫੁੱਲ ਵਾਂਗਰਾਂ ਫੂਲਿਆ ਨਾਹੇਂ ਸਮਾਇਆ। ਦੋਊ ਜੋੜਕੇ ਹਾਥ ਅਨਾਥ ਗਿਰਾ ਪਦ ਪੰਕਜ ਊਪਰ ਸੀਸ ਨਿਵਾਇਆ ਕਾਲੀ ਦਾਸ ਪਰੇਮ ਭਰੇ ਗੁਰ ਜੀ ਨਿਜ ਦਾਸ ਕੋ ਆਪਨੇ ਕੰਠ ਲਗਾਇਆ॥

(ਦੋਹਿਰਾ)

ਭਗਤ ਜਨਾਂ ਕੀ ਵਾਰਤਾ ਭਈ ਸਮਾਪਤ ਆਨ।
ਬਲਿਹਾਰੀ ਸਤਗੁਰਾਂ ਤੋਂ ਦੀਆ ਪ੍ਰਾਨ ਕਾ ਦਾਨ॥



ੴ ਸਤਿਗੁਰ ਪ੍ਰਸਾਦਿ ॥

# ਸਾਖੀ ਸ੍ਰੀ ਗੁਰ ਕਲਗੀ ਧਰ ਅਵਤਾਰ ਜੀ ਕੀ

## ਪਰਸੰਗ

## ਭਾਈ ਜੋਗਾ ਸਿੰਘ ਦਾ

ਕ੍ਰਿਤ ਕੀਵ ਕਾਲੀ ਦਾਸ ਗੁਜਰਾਂ ਵਾਲੀਆ

( ਕਬਿਤ )

ਜਪ ਮਨ ਵਾਹਿਗੁਰੂ ਜਪ ਮਨ ਵਾਹਿਗੁਰੂ ਏਹੋ ਤੇਰੋ ਜਪ ਤਪ ਵਾਹਿਗੁਰੂ ਧਿਆਏ ਰੇ ॥ ਚਊਂ ਓਰ ਮੋੜਕੇ ਤੂੰ ਜੋੜ ਚਿੱਤ ਵਾਹਿਗੁਰੂ ਮੇਂ ਵਾਹਿਗੁਰੂ ਜਪਨ ਤੇ ਅਟੱਲ ਪਦ ਪਾਏ ਰੇ। ਵਾਹਿਗੁਰੂ ਕਾ ਨਾਮ ਜੌਲੋ ਘੱਟ ਮੇਂ ਪ੍ਰਾਨ ਜਪ ਜਪ ਤਪ ਸੰਜਮ ਸਮਾਧ ਕੋ ਲਗਾਏ ਰੇ ॥ ਕਾਲੀ ਦਾਸ ਵਾਹਿਗੁਰੂ ਵਸਾਰ ਨਹੀਂ ਇੱਕ ਖਿਨ ਅੰਤ ਸਮੇਂ ਵਾਹਿਗੁਰੂ ਕੀ ਜੋਤ ਮੇਂ ਸਮਾਏ ਰੇ ॥

( ਦੋਹਿਰਾ )

ਸਿਦਕੀ ਸਿੱਖ ਪਸ਼ਾਵਰੀ ਜੋਗਾ ਸਿੰਘ ਸੀ ਨਾਮ।
ਬਿਨ ਸੇਵਾ ਸਤਗੁਰਾਂ ਕੀ ਅਵਰ ਨਾ ਕੋਈ ਕਾਮ॥

( ਚੌਪਈ )

ਦਸਮ ਪਾਦਸ਼ਾਹ ਰਾਖੇਂ ਪਾਸ। ਸੇਵਾ ਕਾ ਮਨ ਬੜਾ ਹੁਲਾਸ। ਸੇਵਾ ਹੀ ਕੋ ਸਮਝੇ ਮੂਲ। ਸਾਦਾ ਰਹੈ ਗੁਰ ਕੇ

ਅਨਕੂਲ। ਜਿਨਕੋ ਗੁਰ ਕੀ ਸੇਵ ਪਿਆਰੀ। ਸੋ ਜਨਮੇ ਜਗ ਮੇਂ ਅਵਤਾਰੀ। ਜਿਨ ਪਗੜੀ ਸਤਿਗੁਰ ਕੀ ਸੇਵ॥ ਤਿਨ ਕੋ ਮਿਲਿਆ ਆਤਮ ਦੇਵ। ਸੇਵਾ ਕੋ ਦੀਨੇ ਪ੍ਰਭ ਹਾਥ॥ ਨਾਮ ਜਪਨ ਕੋ ਰਸਨਾ ਸਾਥ। ਨੈਨੋਂ ਕੀ ਸੇਵਾ ਗੁਰ ਦਰਸ਼ਨ। ਚਰਨ ਭਲੇ ਜੋ ਤੀਰਥ ਪਰਸਨ। ਕਾਨੋਂ ਕੀ ਯਹਿ ਸੇਵ ਵਸ਼ੇਸ਼। ਕਥਾ ਕੀ ਰਤਨ ਸੁਨੇ ਹਮੇਸ਼। ਵੇਖ ਸਿੱਖ ਦੀ ਸੁੰਦਰ ਘਾਲ। ਗੁਰ ਕਲਗੀ ਧਰ ਸਦਾ ਦਿਯਾਲ॥

( ਦੋਹਿਰਾ )

ਜਿਤਨੇ ਸੁਖ ਸੰਸਾਰ ਕੇ ਸਗਲੇ ਸੇਵਾ ਬੀਚ।
ਉੱਤਮ ਪਦਵੀ ਪਾ ਗਏ ਸੇਵਾ ਕਰਕੇ ਨੀਚ॥

( ਕਬਿਤ )

ਸੇਵਾ ਵਿਚ ਸਿੱਖ ਦਾ ਬਤੇਰਾ ਸਮਾਂ ਲੰਘ ਗਿਆ ਮਾਤਾ ਪਿਤਾ ਓਸਦੇ ਅਨੰਦ ਪੁਰ ਆਂਵਦੇ। ਦੋਵੇਂ ਹੱਥ ਜੋੜਕੇ ਹਜ਼ੂਰ ਵਿੱਚ ਬੈਠ ਗਏ ਸਤਗੁਰਾਂ ਦੇ ਅਗੇ ਅਰਜ ਆਪਨੀ ਸੁਨਾਂਵਦੇ। ਆਵੰਦਾ ਹੈ ਚਾਓ ਜੋਗਾ ਸਿੰਘ ਦੇ ਵਿਯਾਹ ਸੰਦਾ ਆਖਦੇ ਨੇ ਗੱਲ ਨਾਲੇ ਉਤੋਂ ਸ਼ਰਮਾਂਵਦੇ। ਸੇਵਾ ਤੋਂ ਨਖੇੜਨੇ ਤੇ ਚਿਤ ਨਹੀਂ ਦਾਸ ਕਰੇ ਆਜਜ਼ੀ ਦੇ ਨਾਲ ਸੰਗ ਪੂਤ ਨੂੰ ਲਜਾਂਵਦੇ॥

( ਚੌਪਈ )

ਲੈ ਆਗਿਆ ਜਬ ਸੀਸ ਨਿਵਾਇਆ। ਮਾਤ ਪਿਤਾ ਕੇ ਸੰਗ ਸਧਾਂਇਆ। ਜੋਗਾਸਿੰਘ ਭਗਤ ਜਨ ਪ੍ਰੇਮੀ। ਰੈਹਤ

ਵਾਨ ਸਭ ਵਿਧਕਰ ਨੇਮੀ। ਮਨ ਪਾਪੀ ਦਾ ਕੀ ਇਤਬਾਰ ॥ ਸੇਵਾ ਦਾ ਆਇਆ ਹੰਕਾਰ। ਚੜ੍ਹੀ ਮਾਨਦੀ ਸਿਰਨੂੰ ਪੌਣ॥ ਆਗਿਆਕਾਰ ਮੇਰੇ ਸਮ ਕੌਣ। ਪਾਂਚ ਚੋਰ ਕੀ ਗਿਨਤੀ ਆਈ। ਲੂਟ ਲਈ ਜਿਨ ਸਗਲ ਲੁਕਾਈ। ਹਰ ਮਾਰਗ ਮੇਂ ਕਰਤ ਠਗੌਰੀ। ਭੂਲਗਈ ਸਭ ਦੁਨੀਆਂ ਬੌਰੀ। ਗੁਰ ਕਿਰਪਾ ਤੇ ਕੋਈ ਜਾਗੇ। ਤਿਸ ਪੁਰਸ਼ੇ ਕੋ ਚੋਰ ਨਾ ਲਾਗੇ॥ ਲਾਖੋਂ ਹੋ ਗਏ ਊਪਰ ਧਰਤੀ। ਆਪ ਮੁਇਆਂ ਆਪਾ ਨਹੀਂ ਮਰਤੀ ॥

( ਦੋਹਿਰਾ )

ਮਨ ਸੂਖਮ ਹੰਕਾਰ ਸੀ ਬਹੁੜ ਹੋਇਆ ਅਸਥੂਲ।
ਬੀਜ ਬਿਰਖ ਹੋ ਫੈਲਿਆ ਲਗੇ ਡਾਲ ਫਲਫੂਲ॥

( ਚੌਪਈ )

ਮਨ ਪਾਪੀ ਦਾ ਕੀ ਭਰਵਾਸਾ। ਪਲ ਵਿਚ ਤੋਲਾ ਪਲ ਵਿਚ ਮਾਸਾ ॥ ਸੇਵਾ ਦਾ ਆਇਆ ਅਭਿਮਾਨ। ਜਾਨ ਗਏ ਗੁਰ ਜਾਨੀ ਜਾਨ। ਪੁਰਸ਼ ਪਛਾਨੇ ਨਹੀਂ ਕੋਈ ਪਾਸ॥ ਪਾਸ ਸੋਈ ਜਿਸ ਸਭ ਮੇਂ ਵਾਸ॥ ਨਿਕਟ ਵਸੇ ਗੁਰ ਅੰਤਰ ਯਾਮੀ। ਜਾਨੀ ਜਾਨ ਪ੍ਰਾਨਪਤ ਸ੍ਵਾਮੀ। ਏਕ ਸਿਖ ਕੋ ਨਿਕਟ ਬੁਲਾਇਆ। ਪਾਸ ਬੈਠਾ ਕਰ ਇਹ ਸਮਝਾਇਆ। ਜਾਓ ਸਿੰਘ ਜੋਗਾ ਸਿੰਘ ਨਾਲ। ਏਕ ਬਾਤ ਕਾ ਰਹੈ ਖਿਆਲ॥ ਜਿਸ ਦਿਨ ਹੋਵੇ ਇਸਦਾ ਕਾਜ। ਖੜਾ ਹੋਏ ਕਰ ਬੀਚ ਸਮਾਜ। ਜਬ ਹੋਵਨ ਦੋਇ ਲਾਵਾਂ ਫੇਰੇ। ਪਾਤੀ ਦੇਨੀ

ਹੋਕਰ ਨੇਰੇ ॥

( ਦੋਹਿਰਾ )

ਆਗਿਆ ਹੈ ਸਤਿਗੁਰਾਂ ਕੀ ਇਹ ਲੌ ਪਾਤੀ ਹਾਥ ।
ਹੁਕਮ ਗੁਰੂ ਦਾ ਮੰਨ ਕੇ ਟੁਰੋ ਅਸਾਡੇ ਸਾਥ ॥

( ਚੌਪਈ )

ਜੋਗਾ ਸਿੰਘ ਘਰਾਂ ਨੂੰ ਆਇਆ । ਮਾਤ ਪਿਤਾ ਨੇ ਕਾਜ ਰਚਾਇਆ । ਸਭ ਸਰਬੰਧੀ ਨਿਕਟ ਬੁਲਾਏ । ਆਦਰ ਸੇਤੀ ਕੋਲ ਬਠਾਏ । ਬਾਲਕ ਦੇ ਸਿਰ ਬੱਧਾ ਸੇਹਰਾ॥ ਮਾਤ ਪਿਤਾ ਨੂੰ ਚਾਉ ਘਨੇਰਾ । ਚਲੇ ਵਿਯਾਵਨ ਰਲ ਮਿਲ ਭਾਈ ॥ ਭੈਨਾਂ ਮੰਙਨ ਵਾਗ ਫੜਾਈ । ਘੋੜੀ ਜੋਗਾ ਸਿੰਘ ਚੜ੍ਹਾਵਨ । ਨਰ ਨਾਰੀ ਮਿਲ ਮੰਗਲ ਗਾਵਨ ॥ ਜਿਉਂ ਸਾਵਨ ਮਾਹ ਘਨੀਅਰ ਗਾਜੇ । ਭਾਂਤੋ ਭਾਂਤ ਵਜਾਵਨ ਵਾਜੇ । ਸਿਰ ਊਪਰ ਸਰਗਸ਼ਤ ਝੁਲਾਰੇ॥ ਆਨ ਖਲੇ ਕੁੜਮਾਂ ਦੇ ਦੁਵਾਰੇ । ਮਿਲਨੀ ਕਰਕੇ ਪਾਸ ਬਠਾਇਆ । ਰਾਤ ਪਈ ਪਰਸ਼ਾਦ ਛਕਾਇਆ ॥

( ਦੋਹਿਰਾ )

ਕੱਢੀ ਪਾਂਧੇ ਪੱਤਰੀ ਸਭਦੇ ਕੀਤੀ ਪੇਸ਼ ।
ਪ੍ਰਾਤਕਾਲ ਕੇ ਸਮੇ ਕਾ ਡਿਠਾ ਲਗਨ ਵਸ਼ੇਸ਼ ॥

( ਦੋਹਰਾ )

ਅੰਮ੍ਰਿਤ ਵੇਲਾ ਹੁੰਦਿਆਂ ਲੱਗਾ ਫੇਰੇ ਬਹਿਨ ।
ਸਿੰਘ ਖਲੋਤਾ ਗੁਰੂ ਕਾ ਡਿੱਠਾ ਭਰਕੇ ਨੈਨ ॥

( ਛੰਦ )

ਦੋ ਲਾਂਵਾਂ ਜੋਗਾ ਸਿੰਘ ਹੋਰਾਂ ਜਦ ਲੀਤੀਆਂ। ਉਸ ਗੁਰ ਭਾਈ ਨੇ ਅੱਖੀਂ ਸਨਮੁਖ ਕੀਤੀਆਂ। ਜਦ ਸਿਖ ਮਲਾਈ ਨਾਲ ਸਿੱਖ ਦੇ ਅੱਖ ਜੀ। ਉਸ ਤੁਰਤ ਵਿੱਤਾ ਪਰਵਾਨਾ ਅੱਗੇ ਰੱਖ ਜੀ। ਵਿਚ ਦਿਲ ਦੇ ਕਰੇ ਦਲੀਲ ਨਾ ਹੋਵੇ ਦੇਰ ਜੀ ਦੋ ਰਹੀਆਂ ਲਈਆਂ ਲਾਵਾਂ ਸਿੱਖ ਨਾ ਫੇਰ ਜੀ। ਜਦ ਪੜ੍ਹਿਆ ਜੋਗਾ ਸਿੰਘ ਹੁਕਮ ਸਰਕਾਰ ਦਾ॥ ਉਠ ਬੈਠਾ ਜਪਦਾ ਨਾਮ ਸਤਿਕਰਤਾਰ ਦਾ। ਉਸ ਕਾਗ਼ਜ਼ ਉਤੇ ਲਿਖਿਆ ਛੇਤੀ ਆਵਨਾ। ਬਸ ਵੇਖਦਿਆਂ ਪਰਵਾਨਾ ਪਲ ਨਹੀਂ ਲਾਵਨਾ। ਨਹੀਂ ਕੀਤੀ ਦੂਜੀ ਗੱਲ ਗੱਲ ਨੂੰ ਪਾਲਿਆ। ਸਿੱਖ ਗੱਲਾਂ ਕਰਦੇ ਕਰਦੇ ਕਦਮ ਉਠਾਲਿਆ॥ ਸਭ ਗੱਲਾਂ ਨਾਲੋਂ ਔਖਾ ਹੁਕਮ ਪਛਾਨਨਾ। ਜਦ ਹੁਕਮ ਪਛਾਤਾ ਵੇਰ ਰਹਿਆ ਕੀ ਜਾਨਨਾ। ਜੋ ਘਾਟਾ ਨਫ਼ਾ ਬਚਾਰੇ ਰੱਖੇ ਸੰਗ ਨੂੰ॥ ਫੇਰ ਹੋਈ ਨਾ ਆਏ ਸੱਚਾ ਇਸ਼ਕ ਪਤੰਗ ਨੂੰ। ਜਿਸ ਅੰਦਰ ਗੁਰੂ ਕਾ ਸੱਚਾ ਇਸ਼ਕ ਪ੍ਰੇਮ ਹੈ। ਉਸ ਪ੍ਰੇਮ ਉਤੋਂ ਕੁਰਬਾਨ ਧਰਨ ਤੇ ਨੇਮ ਹੈ॥

( ਦੋਹਿਰਾ )

ਜਦ ਆਇਆ ਹੁਸ਼ਯਾਰ ਪੁਰ ਹੋਨਾ ਸੀ ਹੁਸ਼ਯਾਰ॥
ਸੁੰਦਰ ਡਿੱਠੀ ਵੇਸ਼ਵਾ ਦਿੱਤੀ ਹੋਸ਼ ਵਸਾਰ॥

ਰਾਤ ਪਈ ਦਿਨ ਛਪਿਆ ਮਨ ਵਿਚ ਆਈ ਗੱਲ॥
ਮੋਹਿ ਲਿਆ ਮਨ ਮੋਹਿਨੀ ਗਿਆ ਚਿੱਤ ਤੋਂ ਚੱਲ॥

( ਚੌਪਈ )

ਪਾਸ ਵੇਸ਼ਵਾ ਆਇਆ ਸੋਤੇ। ਅਗੇ ਪੈਹਰੇ ਦਾਰ ਖਲੋਤੇ॥ ਜੋਗਾਸਿੰਘ ਨੇ ਝਾਤੀ ਪਾਈ। ਅੱਗੇ ਡਿੱਠਾ ਖਲਾ ਸਿਪਾਹੀ॥ ਭਗਤੋਂ ਕੇ ਪ੍ਰਭ ਰਾਖਨਹਾਰ। ਵੈਠੇ ਬਨਕੇ ਪਹਿਰੇਦਾਰ॥ ਜਦ ਮੁੜ ਪੈਰ ਦਲੀ ਜੀਂ ਪਾਇਆ। ਅਗੋਂ ਪਹਿਰੇਦਾਰ ਹਟਾਇਆ। ਸਿੱਖਾ ਪੈਰ ਨਾ ਪਾਈਂ ਮੰਦਰ। ਅੱਗੇ ਰਾਜਾ ਵੜਿਆ ਅੰਦਰ। ਦੂਈ ਵਾਰ ਗਲ ਪਿਆ ਜੰਜੀਰ। ਅੱਗੇ ਡਿੱਠਾ ਖਲਾ ਵਜ਼ੀਰ। ਕਰਮਾਂ ਦੀ ਉਸਤਤ ਅਰ ਨਿੰਦਾ॥ ਪਿਛਾਂ ਪਰਤਿਆ ਹੋ ਸ਼ਰਮਿੰਦਾ। ਜਾਗਦਿਆਂ ਸਭ ਰਾਤ ਲੰਘਾਈ। ਜਦ ਵੇਖੇ ਤਾਂ ਖਲਾ ਸਿਪਾਹੀ॥

( ਦੋਹਿਰਾ )

ਪ੍ਰਾਤਕਾਲ ਕੇ ਸਮੇਂ ਮੇਂ ਗਿਆ ਤ੍ਰੀਜੀ ਵਾਰ ॥
ਬਹੁਤ ਕੀਆ ਸ਼ਰਮਿੰਦਿਆਂ ਅਗੋਂ ਪੈਹਰੇਦਾਰ ॥
ਪੰਜੇ ਕੱਕੇ ਧਾਰ ਕੇ ਝੂਠ ਬਨਾਇਆ ਠਾਠ ॥
ਜਾ ਸਿੱਖਾ ਘਰ ਆਪਨੇ ਕਰ ਜਪ ਜੀ ਦਾ ਪਾਠ ॥

( ਚੌਪਈ )

ਸੋਚਾਂ ਕਰਦਿਆਂ ਰਾਤ ਗੁਜ਼ਾਰੀ। ਮੇਰੀ ਬੁਧ ਗਈ ਕਿਉਂ ਮਾਰੀ। ਕੀ ਆਖੇ ਮੇਰੀ ਸੂਰਤ ਸਾਦੀ। ਇਹ ਕਿਆ ਮਨ ਵਿਚ ਫੁਰੀ ਉਪਾ ਦੀ। ਕੀ ਆਖੇ ਮੇਰੇ ਸਿਰਦਾ ਕੰਗਾ। ਘਰ ਕੰਜਰਾਂ ਉਠ ਟੁਰਿਆ ਨੰਗਾ। ਕਿਥੇ ਕੜਾ ਹਥਾਂ ਵਿਚ ਪਾਨਾ। ਕਿਥੇ ਕੋਲ ਵੇਸਵਾ ਜਾਨਾ। ਕੀਆਖਨ

ਮੇਰੇ ਸਿਰਦੇ ਕੇਸ ॥ ਦਿਲ ਵਿਚ ਠੱਗੀ ਸਾਧੂ ਵੇਸ ॥ ਕੱਛ ਲੱਕ ਦੀ ਮਾਰੇ ਤਾਹਨੇ ॥ ਕੰਜਰੀਆਂ ਦੇ ਝੂਰੇ ਘਰਾਨੇ ॥ ਆਖੇ ਕਰਦ ਨਾਲੇ ਕਰਪਾਨ । ਸੰਗ ਚਲੇਗਾ ਧਰਮ ਇਮਾਨ॥ ਗੁਰ ਵੇਖਦਾ ਸਭਨੀ ਥਾਈਂ ॥ ਸਰਬ ਘਟਾਂ ਵਿਚ ਸੱਚਾ ਸਾਈਂ ॥

( ਦੋਹਿਰਾ )

ਮਨ ਵਿਚ ਮੂਲ ਨਾ ਆਂਵਦਾ ਕੀ ਕੁਝ ਹੋਈ ਭੁਲ।
ਸਿਰ ਥੀਂ ਸਸਤਾ ਜਾਨੀਏਂ ਇਹ ਸਿੱਖੀ ਦਾ ਮੁਲ॥

( ਚੌਪਈ )

ਕਿਉਂ ਮੇਰੇ ਮਨ ਫੁਰਿਆ ਪਾਪ ॥ ਜੋਗਾ ਸਿੰਘ ਕਰੇ ਸੰਤਾਪ ॥ ਜਾਂ ਕੋਈ ਖਾਏ ਮਾਸ ਕਸਾਈ ॥ ਮਹਾਂ ਪਾਪ ਹੈ ਉਸਨੂੰ ਭਾਈ ॥ ਜਾਂ ਕੋਈ ਸਿਰਦੇ ਕੇਸ ਮੁਨਾਏ ॥ ਸੋ ਵੱਡਾ ਅਪਰਾਧ ਕਮਾਏ ॥ ਮੁਸਲਮਾਨੀ ਥੀਂ ਕਰਨਾ ਯੁਧ ॥ ਓਸ ਸਿੱਖ ਦੀ ਰਹੈ ਨਾ ਬੁਧ ॥ ਚੌਥਾ ਪਾਪ ਹੁੱਕੇ ਨੂੰ ਪੀਵੇ ॥ ਸੋ ਕਿਉਂ ਸਿੱਖ ਅਧਰਮੀ ਜੀਵੇ ॥ ਜਿਸ ਕੰਨਿਆਂ ਦਾ ਪੈਸਾ ਲੈਨਾ ॥ ਓਸ ਸਿੱਖ ਨਰਕਾਂ ਵਿਚ ਪੈਨਾ ॥ ਪੰਚ ਪਾਪ ਦੀ ਗਿਨਤੀ ਆਈ ॥ ਪੰਜਾਂ ਦੀ ਮੈਂ ਕਸਮ ਉਠਾਈ ॥ ਮੁੜ ਕਿਉਂ ਮਨ ਵਿਚ ਫੁਰਨਾ ਫੁਰਿਆ ॥ ਇਸ ਗਲ ਨੂੰ ਜੋਗਾ ਸਿੰਘ ਝੁਰਿਆ ॥

( ਦੋਹਿਰਾ )

ਹੁਕਮ ਗੁਰੂ ਦਾ ਮੰਨਿਆ ਮਨ ਵਿਚ ਬੜਾ ਹੁਲਾਸ ।

ਛੇਤੀ ਛੇਤੀ ਚਲੀਏ ਮਹਾਰਾਜ ਕੇ ਪਾਸ ॥

( ਚੌਪਈ )

ਦਿਨ ਚੜ੍ਹਿਆ ਟੁਰ ਪਿਆ ਅਗਾੜੀ ॥ ਔਖਾ ਸਮਝੇ ਮਨ ਹੰਕਾਰੀ ॥ ਮਹਾਰਾਜ ਕੀ ਸਰਨੀ ਆਇਆ ॥ ਹੱਥ ਜੋੜਕੇ ਸੀਸ ਨਿਵਾਇਆ। ਸਿੱਖ ਨਾਲ ਦੇ ਅਰਜ਼ ਗੁਜ਼ਰੀ ॥ ਜੋਗਾ ਸਿੰਘ ਭਗਤ ਜਨ ਭਾਰੀ। ਸਿੱਖ ਸਿਦਕ ਵਿਚ ਕਦਮ ਅਰੇਰੇ। ਛੱਡ ਆਇਆ ਜੋ ਲਾਵਾਂ ਫੇਰੇ। ਧੰਨ ਏਹਦੀ ਕਰਨੀ ਕਰਤੂਤ। ਹੁਕਮ ਉੱਤੇ ਜੋ ਰਿਹਾ ਸਬੂਤ। ਸੁਨ ਪਾਤੀ ਕਰ ਲਈ ਤਿਆਰੀ। ਸੁਖਨ ਨਾ ਕੀਤਾ ਦੂਜੀ ਵਾਰੀ। ਰਸਤੇ ਦਾ ਨਹੀਂ ਜਿਕਰ ਸੁਨਾਇਆ। ਜਿਵੇਂ ਭੁਲਾਇਆ ਪਰਬਲ ਮਾਇਆ। ਸਨਮੁਖ ਬੈਠ ਗਿਆ ਚੁਪ ਕੀਤੀ। ਸੱਚੀ ਗੱਲ ਨਾ ਦੱਸੇ ਬੀਤੀ। ਜਾਨਨ ਹਾਰ ਸਭੋ ਕੁਝ ਜਾਨੇ। ਬੰਦਾ ਓਹਲੇ ਕਰੇ ਧਯਾਨੇ ॥

( ਸਵੈਯਾ )

ਸੁਨਕੇ ਸਭ ਬਾਤ ਭਲੀ ਬਿਧ ਸੇ ਤਬ ਹੀ ਮੁਖ ਸੇ ਗੁਰ ਬਾਤ ਉਚਾਰੀ। ਐਸੀ ਕੌਣ ਅਦੱਲ ਕਰੇ ਭਗਤੀ ਅਰ ਕੌਣ ਤੇਰੇ ਸਮ ਆਗਿਆ ਕਾਰੀ। ਨਹੀਂ ਦੂਸਰੀ ਬਾਤ ਕਰੀ ਮੁਖ ਸੇ ਛਡ ਲਾਵਾਂ ਲਈ ਕਰ ਬੇਗ ਤਿਆਰੀ। ਪੈਹਰੇ ਦਾਰ ਜੋ ਰਾਖਨ ਹਾਰ ਰਹੂ ਕਾਲੀ ਦਾਸ ਖਲੋਇਕੇ ਰਾਤ ਗੁਜ਼ਾਰੀ। ਨਿਜ ਰੂਪ ਛਪਾਏ ਲਟਾਏ ਲੀਆ ਫੜ ਢਾਲ ਤਲਵਾਰ ਬੰਦੂਕ ਸੁ ਭਾਰੀ। ਜੈਸੀ ਆਈ ਜੋ ਰਾਤ ਮੁਸੀਬਤ

ਕੀ ਅੰਧ ਘੋਰ ਨਾ ਦੇਖਤ ਬਾਂਹੈ ਪਸਾਰੀ।ਇਕ ਘੋਰ ਸਿਆਲ ਪੜੇ ਸਰਦੀ ਦੂਆ ਰੈਨ ਅਮਾਵਸ ਕੀ ਘਟ ਕਾਰੀ। ਪੈਹਰੇ ਦਾਰ ਜੋ ਰਾਖਨ ਹਾਰ ਗੁਰੂ ਕਾਲੀ ਦਾਸ਼ ਖਲੋਇਕੇ ਰਾਤ ਗੁਜ਼ਾਰੀ। ਇਸ ਕਾਮ ਕਾ ਰੋਗ ਅਸਾਧ ਬਨਾ ਬਿਨ ਔਸ਼ਦ ਨਾਮ ਨਾ ਜਾਏ ਬੀਮਾਰੀ। ਮਨ ਅੰਤਰ ਆਨ ਵਿਕਾਰ ਫੁਰਾ ਦ੍ਰਿਗ ਦੇਖ ਅਚਾਨਕ ਹੀ ਪਰ ਨਾਰੀ। ਤਤਕਾਲ ਹਟਾਵਤ ਮਾਤ ਪਿਤਾ ਜਬ ਬਾਲਕ ਲਾਵਤ ਹਾਥ ਅੰਗਾਰੀ।ਪੈਹਰੇ ਦਾਰ ਜੋ ਰਾਖਨ ਹਾਰ ਗੁਰੂ ਕਾਲੀ ਦਾਸ ਖਲੋਇਕੇ ਰਾਤ ਗੁਜ਼ਾਰੀ॥ ਜੋਗਾ ਸਿੰਘ ਜੋ ਕਾਨ ਸੇ ਬਾਤ ਸੁਨੀ ਤਬ ਰੋਵਤ ਨੈਨ ਛਮਾ ਛਮ ਜਾਰੀ। ਦੋਊ ਜੋੜਕੇ ਹਾਥ ਅਨਾਥ ਖੜਾ ਡਰ ਸੇ ਭੈ ਭੀਤ ਹੂਆ ਅਤਭਾਰੀ। ਹਮ ਔਗਨ ਭੂਲਨ ਹਾਰ ਕਰੇਂ ਤੁਮ ਰਾਖਨ ਹਾਰ ਗੁਰੂ ਹਿਤਕਾਰੀ। ਪੈਹਰੇ ਦਾਰ ਜੋ ਰਾਖਨ ਹਾਰ ਗੁਰੂ ਕਾਲੀ ਦਾਰ਼ ਖਲੋਇਕੇ ਰਾਤ ਗੁਜ਼ਰੀ॥

( ਦੋਹਿਰਾ )

ਸਤਿਗੁਰੂ ਬੋਲੇ ਹੱਸ ਕੇ ਬੜਾ ਭਰੋਸੇ ਦਾਰ।
ਸਾਰੀ ਰਾਤ ਖਲੋਤਿਆਂ ਕੱਟੀ ਗੁਰੂ ਵਗਾਰ॥
ਚਰਨਾਂ ਉਪਰ ਡਿਗਿਆ ਅਤ ਸ਼ਰਮਿੰਦਾ ਹੋ॥
ਦਾਸਾ ਮੈਲਾ ਖੱਲੜਾ ਲਿਆ ਨਾਮ ਬੀਂ ਧੋ॥

[ ਕਬਿੱਤ ]

ਹਿੰਦੂਆਂ ਨੂੰ ਉੱਠਦੀ ਦਲੀਲ ਕਾਸ਼ੀ ਜਾਵਨੇ ਦੀ ਲੁਟਿਆ ਵੇ ੪ ਖੀਆਂ ਨੂੰ ਬੱਨ੍ਹਕੇ ਉਚੱਕਿਆਂ। ਮੁਸਲਮਾਨ

ਬੰਦਿਓ ਮੁਕਾਇਆਂ ਦਿਲੋਂ ਮੁਕਦੀਏ ਮੁਕਦੀ ਨਾ ਮੂਲ ਲਖ ਵਾਰ ਜਾਈਏ ਮੱਕਿਆਂ। ਪੰਜ ਕੱਕੇ ਧਾਰ ਕੇ ਨਾ ਪੰਜ ਵੈਰੀ ਵੱਸ ਕੀਤੇ ਗੁਰੂ ਦਿਓ ਸਿੱਖੋ ਲਾਜ ਲਾਵਨੀ ਕੀ ਕੱਕਿਆਂ। ਕਾਲੀ ਦਾਸ ਸੁਖ ਨਹੀਂ ਨਾਮ ਤੋਂ ਵਹੂਨਿਆਂ ਨੂੰ ਗੁਰੂ ਤੋਂ ਬਗੈਰ ਲੋਕ ਖਾਂਵਦੇ ਨੇ ਧੱਕਿਆਂ ॥

—ះ◯ះ—

ੴ ਸਤਿਗੁਰ ਪ੍ਰਸਾਦਿ ॥

( ਕੁੰਡਲੀ )

ਸ੍ਰੀ ਗੁਰੂ ਨਾਨਕ ਦੇਵ ਜੀ ਕਲੂ ਮੇਂ ਨਾਮ ਜਹਾਜ ॥ ਪ੍ਰਗਟੇ ਤਿਨਕਾ ਰੂਪ ਧਰ ਗੁਰੂ ਅੰਗਦ ਮਹਾਰਾਜ ॥ ਗੁਰੂ ਅੰਗਦ ਮਹਾਰਾਜ ਚਿਤ ਮੇਂ ਆਇਆ ਚਾਇ। ਭਾਈ ਬਾਲਾ ਗੁਰਾਂ ਕੀ ਸਾਖੀ ਹੋਰ ਸੁਣਾਇ। ਕਾਲੀ ਦਾਸਾ ਗੁਰਾਂ ਕੀ ਸਾਖੀ ਹੋਰ ਚਲੀ। ਸੁਨੀਏ ਮਨ ਚਿਤ ਲਾਇਕੇ ਗੁਰ ਕੀ ਗਾਥ੍ਹ ਭਲੀ ॥

( ਚੌਪਈ )

ਗੁਰ ਅੰਗਦ ਸੁਨਦੇ ਧਰ ਕਾਨ। ਭਾਈ ਬਾਲਾ ਕਰੇ ਬਖਾਨ। ਕਛੁਕ ਰੋਜ ਸਤਿਗੁਰ ਕੋ ਭਏ। ਸੈਰ ਕਰਨ ਇਕ ਨਗਰੀ ਗਏ। ਪਤਤ ਪੁਨੀਤ ਜਹਾ ਪਗ ਧਾਰੇਂ । ਜਨਮ

ਜਨਮ ਕੇ ਪਾਪੀ ਤਾਰੇਂ । ਨਗਰੀ ਮੇਂ ਇਕ ਬੁਢੀ ਮਾਈ ॥ ਭਾਗਉਦੇਆ ਹੋਏ ਭਾਈ।ਘਰਉਸਦੇਵਿਚ ਡੇਰਾ ਲਾਇਆ ॥ ਨੇਹ ਚਲ ਆਸਨ ਹੇਠ ਬਛਾਇਆ । ਪ੍ਰਾਲਬਧ ਮਾਈ ਦੀ ਜਾਗੀ । ਗੁਰ ਕੀ ਸੇਵਾ ਕਰਨੇ ਲਾਗੀ । ਉਸ ਨਗਰੀ ਇਕ ਰਹੈ ਫ਼ਕੀਰ । ਜਿਸ ਦੀ ਪੈਰੀਂ ਹਿਰਸ ਜੰਜੀਰ ॥ ਜੋੜ੍ਹੀ ਰਾਤੀ ਚੜ੍ਹਦਾ ਚੰਦ । ਲੋਕ ਆਨਕੇ ਕਰਨ ਆਨੰਦ ॥

( ਦੋਹਿਰਾ )

ਮੇਲਾ ਲੋਕ ਲਗਾਵੰਦੇ ਬਡੀ ਧੂਮ ਅਰ ਧਾਮ ॥
ਕੱਠੀ ਹੋਏ ਹਜੂਮ ਜੀ ਕਰੇ ਸਲਾਮ ਤਮਾਮ ॥

( ਚੌਪਈ )

ਖੜਕੇ ਨੌਬਤ ਔਰ ਨਕਾਰਾ । ਭਰਿਆ ਜਾਏ ਮੇਲਾ ਸਾਰਾ । ਝੂਲਤ ਨੇਜੇ ਔਰ ਨਿਸ਼ਾਨ । ਬਿਨਾ ਕਰਨੀਓ ਸਭ ਕੁਰਬਾਨ । ਨਜ਼ਰ ਨਿਆਜ਼ ਲਿਆਵਨ ਲੋਕ । ਖੁਦ ਮਸਤੀ ਬਿਨ ਝੂਠੀ ਝੋਕ । ਲੋਕ ਲਾਲਚੀ ਆਵਨ ਭੁਖੇ ॥ ਆਨ ਸੁਖਨਾ ਸਭ ਕੋਈ ਸੁਖੇ ॥ ਉਸ ਫ਼ਕੀਰ ਧੁਮਾਇਆ ਗੱਲ । ਨਾਲ ਰੱਬ ਦੇ ਕੀਤਾ ਛੱਲ । ਫੁਲਾਂ ਸੰਦੀ ਛੇਜ ਵਛਾਵੇ । ਇਤਰ ਗੁਲਾਬ ਉਤੇ ਛੜਕਾਵੇ । ਅੰਦਰ ਜਲੇ ਚਰਾਗ ਕਾਫੂਰੀ । ਝੂਠੇ ਸੋਹਲੇ ਉੱਠਨ ਨੂਰੀ । ਖ਼ਬਰ ਹੋਈ ਸਭ ਨੇੜੇ ਦੂਰ । ਦੁਨੀਆ ਵਿੱਚ ਕੀਤਾ ਮਸ਼ਹੂਰ ॥

( ਦੋਹਿਰਾ )

ਸ਼ੌਹ ਸੁਹਾਗਨ ਆਵੰਦਾ ਰਾਤੀ ਮੇਰੇ ਕਲ ॥

ਸਾਜਨ ਕੰਠ ਲਗਾਇ ਕੇ ਬੋਲੇ ਮਿੱਠੇ ਬੋਲ ॥

( ਸ਼ੇਹਰ )

ਬੁਰਕਾ ਪੈਹਰ ਕੇ ਮੂੰਹ ਨੂੰ ਕੱਜ ਛੱਡੇ ਅੱਜ ਸ਼ੌਹ ਮੇਰੇ ਘਰ ਆਵਨਾਏਂ। ਮੇਰੇ ਨਾਲ ਪਰੀਤ ਚਰੋਕਨੀ ਸੂ ਮੈਨੂੰ ਕੰਠ ਦੇ ਨਾਲ ਲਗਾ ਉਨਾਏਂ। ਜਿਧੇ ਨੂਰ ਦਾ ਕੁਲ ਜ਼ਹੂਰ ਸਾਰੇ ਓਸ ਪੈਰ ਮੇਰੇ ਘਰ ਪਾਵਨਾਏਂ। ਅੱਜ ਰਾਤ ਸੁਹਾਗ ਦੇ ਮਿਲਨਦੀਏ ਮੈਂ ਤਾਂ ਰੱਤੜਾ ਪਲੰਗ ਵਛਾਵਨਾਏਂ॥ ਪਵੇ ਭੰਗ ਨਾ ਯਾਰਦੀ ਵਿਚ ਯਾਰੀ ਮੈਨੂੰ ਮੂਲ ਨਾ ਕਿਸੇ ਬੁਲਾਵਨਾਏਂ। ਇਕੋ ਜਾਨ ਪਰਾਨ ਅਸਾਡੜੀਏ ਅਸਾਂ ਕੱਠਿਆਂ ਬੈਠਕੇ ਖਾਵਨਾਏਂ। ਪੈਰੀ ਪਾਇਕੇ ਪਾਉਂਟੇ ਘੁੰਗਰੂ ਜੀ ਅੱਗੇ ਯਾਰ ਦੇ ਨਾਚ ਵਖਾਵਨਾਏਂ॥ ਕਾਲੀ ਦਾਸ ਸੁਹਾਵਨਾ ਸਮਾ ਸੋਈ ਜੇਹੜਾ ਸ਼ੌਹਦੇ ਨਾਲ ਵਿਹਾਵਨਾਏਂ॥

( ਚੌਪਈ )

ਜੋ ਕੋਈ ਦਰਸ਼ਨ ਕਰਨੇ ਆਵੇ। ਜ਼ਰਾ ਨਾ ਨੰਗਾ ਮੂੰਹ ਦਖਲਾਵੇ। ਕੋਲਨਾ ਅਪਨੇ ਦੇਂਦਾ ਬੈਹਨ। ਰਹੇ ਜਾਗਦਾ ਸਾਰੀ ਰੈਨ। ਦੁਨੀਆਂ ਵਿਚ ਧੁੰਮਿਆ ਆ। ਵਲੀ ਪੀਰ ਵੱਡਾ ਉਲੀਯਾ। ਵੜ ਬੈਠਾ ਅੰਦਰ ਅਭਿਮਾਨ। ਲੱਗਾ ਸੁਤੀ ਕਲਾ ਜਗਾਨ॥ ਨਹੀਂ ਕੋਈ ਮੇਰੇ ਜੈਸ਼ਾ ਹੋਰ॥ ਸਭ ਦੇ ਅੰਦਰ ਵੜਿਆ ਚੋਰ॥ ਅੰਦਰ ਆਂਨ ਹੋਇਆ ਹੰਕਾਰ। ਅਜੇ ਨਾ ਡਿਠਾ ਅੱਖੀਂ ਯਾਰ। ਇਹ ਗੱਲ ਨਿਸਚੇ ਸਾਰੇ ਜੀਵਾਂ। ਮੈਂ ਹਾਂ ਨਹੀਂ ਕਿਸੇ ਤੋਂ ਨੀਵਾਂ॥ ਕਾਲੀ

ਦਾਸ ਖੁਦੀ ਜਦ ਆਈ। ਹੱਥਾਂ ਵਿੱਚੋ ਗਈ ਖ਼ੁਦਾਈ॥

( ਦੋਹਿਰਾ )

ਜਿਸ ਬੁੱਢੀ ਦੇ ਗ੍ਰਿਹਿ ਵਿਖੇ ਉਤਰੇ ਸਤਗੁਰ ਆਦਿ॥
ਵਡੇ ਹਰਖ ਅਰ ਚਾਉ ਸੋਂ ਕੀਤਾ ਉਸ ਪਰਸਾਦਿ॥
ਹੱਥ ਜੋੜ ਕਰ ਬੇਨਤੀ ਅੱਗੇ ਦਿੱਤਾ ਰੱਖ॥
ਕੌਡੀ ਭਾਓ ਪਰੇਮ ਦੀ ਓਥੀ ਦਿਸਦੀ ਲੱਖ॥

( ਚੌਪਈ )

ਗੁਰ ਜੀ ਕਿਹਾ ਧਰੋ ਪਰਸਾਦ॥ ਪੈਹਲਾਂ ਇਹ ਗੱਲ ਆਈ ਯਾਦ। ਗੁਰ ਨਾਨਕ ਜੀ ਬੋਲੇ ਐਸਾ। ਇਸ ਨਗਰੀ ਵਿਚ ਰੌਲਾ ਕੈਸਾ। ਰੱਠਾ ਹੋਇਆ ਕਿਹਾ ਹਜੂਮ। ਇਸ ਗੱਲ ਦੀ ਨਹੀਂ ਮਾਲੂਮ। ਹੱਥ ਜੋੜ ਕੇ ਬੁੱਢੀ ਬੋਲੀ॥ ਅੱਗੇ ਗੁਰਾਂ ਗੱਲ ਸਭ ਖੋਲ੍ਹੀ। ਇਸ ਨਗਰੀ ਇਕ ਰਹੈ ਫ਼ਕੀਰ। ਆਪ ਕਹਾਵੇ ਵੱਡਾ ਪੀਰ। ਜਦੋਂ ਦੂਜ ਦਾ ਚੜ੍ਹਦਾ ਚੰਦ। ਬੋਲੇ ਨਾਲ ਆਵਾਜ਼ ਬੁਲੰਦ। ਸ਼ੌਹ ਸੁਹਾਗਨ ਉਸਦਾ ਨਾਮ। ਲੋਕੀ ਆਕੇ ਭਰੇ ਸਲਾਮ। ਅੱਜ ਸ਼ੌਹ ਘਰ ਮੇਰੇ ਆਵੇ। ਸਭ ਲੋਕਾਂ ਨੂੰ ਆਖ ਸੁਨਾਵੇ॥

( ਦੋਹਿਰਾ )

ਜਦੋਂ ਮਹੀਨਾ ਗੁਜ਼ਰਦਾ ਮੇਲਾ ਲੱਗੇ ਆਨ॥
ਨਜ਼ਰ ਨਿਆਜ਼ ਲਿਆਂਵਦੇ ਭੇਟਾ ਲੋਕ ਚੜ੍ਹਾਨ॥

( ਚੌਪਈ )

ਹੈਹਨ ਲਗੇ ਗੁਰ ਵੇਖਨ ਜਾਨਾ। ਚਲੋ ਭਾਈ ਬਾਲਾ

ਮਰਦਾਨਾ। ਗੁਰ ਸੰਗ ਟੁਰ ਪਏ ਹੋਇ ਤਿਆਰ। ਸਾਈਂ ਦਾ ਕਰਨੇ ਦੀਦਾਰ। ਜਾ ਪਹੁੰਚੇ ਉਸਦੇ ਅਸਤਾਨ। ਖਲੇ ਹੋਏ ਅੱਗੇ ਦਰਬਾਨ। ਸਤਿਗੁਰ ਅੰਦਰ ਜਾਵਨ ਲੱਗੇ। ਜਾਨ ਨਾ ਦਿੱਤਾ ਲੋਕਾਂ ਅਗੇ। ਬਾਹਿਰ ਵੇਖੋ ਮੌਜ ਬਹਾਰ। ਅੱਜ ਨਹੀਂ ਹੋਨਾ ਦੀਦਾਰ। ਅੱਜ ਹੁਕਮ ਹੈ ਸਭ ਨੂੰ ਬੰਦ ॥ ਬਾਹਿਰ ਵੇਖੋ ਹੋਰ ਆਨੰਦ। ਕੱਠੇ ਹੋ ਕਰ ਸਾਰੇ ਲੋਕ ॥ ਸਤਿਗੁਰ ਤਾਈਂ ਦਿੱਤਾ ਰੋਕ। ਅੰਤ ਕਿਸੇ ਨੂੰ ਨਾਹੀਂ ਆਇਆ। ਅਪਨੀ ਪਾਈ ਆਪੇ ਮਾਇਆ ॥

[ ਦੋਹਿਰਾ ]

ਸਾਰੇ ਵੱਸ ਨਸੀਬ ਦੇ ਕਰਮ ਨਾ ਦੇਵੇ ਹਾਰ ॥
ਸ਼ੌਹ ਆਇਆ ਘਰ ਚੱਲਕੇ ਬੈਠਾ ਬੂਹਾ ਮਾਰ ॥

( ਚੌਪਈ )

ਆਨ੍ਹਾ ਬੈਠਾ ਹੋਇ ਫ਼ਕੀਰ। ਘਰ ਆਏ ਪੀਰਾਂ ਦੇ ਪੀਰ ॥ ਨਹੀਂ ਦੇਖਦਾ ਨਾਲ ਨਗਾਹ। ਘਰ ਆਏ ਸ਼ਾਹਨ ਪਾਦਸ਼ਾਹ ॥ ਜਿਸ ਨੂੰ ਸੈਹਕੇ ਕੁਲ ਜਹਾਨ ॥ ਸ਼ੌਹ ਖਲੋਤਾ ਬੂਹੇ ਆਨ ॥ ਜਨਮ ਜਨਮ ਦੇ ਲਭਦੇ ਥੱਕੇ। ਘਰ ਆਇਆਂ ਨੂੰ ਦੇਂਦੇ ਧੱਕੇ। ਜਿਸ ਨੂੰ ਢੂੰਡੇ ਕਾਸ਼ੀ ਮੱਕੇ। ਘਰ ਆਇਆਂ ਨੂੰ ਵੇਖ ਨਾ ਸੱਕੇ। ਪਲ ਵਿਚ ਭੁਲੇ ਸਭ ਵੀਚਾਰ। ਮਨ ਰੁੱਤੇ ਦਾ ਕੀ ਇਤਬਾਰ। ਵੇਖੋ ਜੀਵ ਨਾ ਸਮਝੇ ਪਾਪੀ। ਘਰ ਵਿਚ ਆਏ ਸਰਬ ਵਿਆਪੀ। ਕਾਲੀ ਦਾਸ ਸਰਨ ਗੁਰ

ਲਾਗੇ । ਏਸ ਜੀਵ ਦੀ ਕਿਸਮਤ ਜਾਗੇ ।

ਸ਼ੋਹਰ ।

ਗੁਰਾਂ ਆਖਿਆ ਜਾਇਕੇ ਕਹੋ ਉਸਨੂੰ ਸਾਈਂ ਕਰੋ ਖਾਂ ਜ਼ਰਾ ਵਿਚਾਰ ਤਾਈਂ । ਹੂਹਾ ਮਾਰ ਕੇ ਕਾਸਨੂੰ ਬੈਠ ਰਹਿਓਂ ਅਸੀ ਆਏ ਹਾਂ ਕਰਨ ਦੀਦਾਰ ਤਾਈਂ । ਮੈਆਂ ਕੋਹਾਂ ਦੀ ਜੇ ਕਰਾਂ ਵਿੱਥ ਹੋਵੇ ਯਾਰ ਆਨ ਮਿਲਦੇ ਵੇਰ ਯਾਰ ਤਾਈਂ ॥ ਜੇ ਕਰ ਆਪਨੇ ਸ਼ੋਹ ਨੂੰ ਜਾਨਿਆਂ ਜੇ ਜਾਨੋਂ ਸਾਰਿਆਂ ਵਿੱਚ ਕਰਤਾਰ ਤਾਈਂ । ਅਸੀਂ ਆਏ ਹਾਂ ਆਪ ਦੇ ਦਰਸ ਕਾਰਨ ਜ਼ਰਾ ਛੱਡਨਾ ਧੁੰਡ ਦੀ ਕਾਰ ਤਾਈਂ । ਰਲਕੇ ਬੈਠ ਸੁਹਾਗ ਦੀ ਗੱਲ ਕਰੀਏ ਕਰੀਏ ਆਪਸ ਵਿਚ ਪਿਆਰ ਤਾਈਂ । ਖ਼ਾਹਸ਼ ਕਦੀ ਨਾ ਰੋਕੀਏ ਆਸ਼ਕਾਂ ਦੀ ਅਸੀ ਰਖੀਏ ਤਲਬ ਦੀਦਾਰ ਤਾਈਂ । ਕਾਲੀ ਦਾਸ ਹਕੀਮ ਦੀ ਲੱਗ ਚਰਨੀ ਦੇਵੇ ਸੱਚਦੀ ਪੁੜ ਬੀਮਾਰ ਤਾਈਂ ॥

( ਚੌਪਈ )

ਸ਼ੋਹ ਸੁਹਾਗਨ ਬੈਠਾ ਪਾਸ । ਚੱਕਰ ਖਾਂਦੀ ਬੁਧ ਅਕਾਸ ॥
ਸ਼ੌਹ ਸੁਹਾਗਨ ਬੈਠਾ ਪਾਸ । ਜੀਵ ਪਿੰਡ ਜਿਸ ਦਿੱਤੀ ਰਾਸ ॥
ਸ਼ੋਹ ਸੁਹਾਗਨ ਬੈਠਾ ਪਾਸ । ਜਿਸਦੇ ਦਿੱਤੇ ਸਾਸ ਗਰਾਸ ॥
ਸ਼ੌਹ ਸੁਹਾਗਨ ਬੈਠਾ ਕੋਲ । ਮੂਲ ਨਾ ਵੇਖੇ ਅੱਖੀਂ ਦੋਨੋ ॥
ਸ਼ੌਹ ਸੁਹਾਗਨ ਬੈਠਾ ਕੋਲ । ਘਟ ਘਟ ਵਿਚ ਰਿਹਾ ਜੋ ਬੋਲ ॥
ਸ਼ੋਹ ਸੁਹਾਗਨ ਬੈਠਾ ਕੋਲ । ਘਰ ਘਰ ਫਿਰੇ ਵਜਾਂਦਾ ਢੋਲ ॥
ਸ਼ੋਹ ਸੁਹਾਗਨ ਬੈਠਾ ਨੇੜੇ । ਮਨ ਦੇ ਝਗੜੇ ਕੌਣ ਨਬੇੜੇ ॥

ਕਾਲੀਦਾਸ ਅਕਲ ਦਾ ਅੰਧਾ। ਜਨਮ ਜਨਮ ਦਾ ਭੁਲਾਇੰਦਾ॥

( ਦੋਹਿਰਾ )

ਸੋਇਆਂ ਰੈਨ ਵਿਹਾ ਗਈ ਮੂਲ ਨਾ ਆਈ ਜਾਗ॥
ਘਰ ਆਇਆਂ ਨਾ ਜਾਨਿਆਂ ਹੋਏ ਖੋਟੇ ਭਾਗ॥

( ਚੌਪਈ )

ਸ਼ੌਹ ਸੁਹਾਗਨ ਅੱਖੀਂ ਅੱਗੇ। ਮੂਰਖ ਤਾਂਈ ਪਤਾ ਨਾ ਲੱਗੇ। ਸ਼ੌਹ ਸੁਹਾਗਨ ਨੇੜੇ ਵੱਸੇ। ਭਜਨ ਬਗੈਰੋਂ ਭੇਦ ਨਾਂ ਦੱਸੇ॥ ਸ਼ੌਹ ਸੁਹਾਗਨ ਘਰ ਵਿਚ ਆਇਆ॥ ਫੇਰ ਨਾ ਸ਼ੌਹ ਦਾ ਦਰਸ਼ਨ ਪਾਇਆ॥ ਹਾਜ਼ਰ ਨਾਜ਼ਰ ਸ਼ੌਹ ਸੁਹਾਗਨ। ਜੇ ਕਰ ਭਾਗ ਹੋਵੇ ਦੇ ਜਾਗਨ। ਦਿੱਤੀ ਆਬ ਹਯਾਤ ਵਖਾਲੀ। ਵਾਂਗ ਸਕੰਦਰ ਰਹਿ ਗਿਆ ਖਾਲੀ॥ ਬੂਟੀ ਆਨ ਮਿਲੀ ਸੰਜੀਵਨ। ਫੇਰ ਨਾ ਭਾਗਾਂ ਬਾਝੋਂ ਜੀਵਨ। ਮੈਂ ਤਾਂ ਪਾਰਸ ਹੱਥ ਫੜਾਇਆ। ਲੋਹੇ ਦਾ ਨਹੀਂ ਸੋਨਾ ਬਨਾਇਆ। ਕਾਲੀ ਦਾਸਾ ਕਿਸਮਤ ਜਾਗੇ। ਸਤਿਗੁਰ ਸ਼ੌਹ ਦੀ ਚਰਨੀ ਲਾਗੇ॥

( ਦੋਹਿਰਾ )

ਸਤਿਗੁਰ ਬਹੁ ਸਮਝਾਇਆ ਮੂਲ ਨਾ ਛੱਡੀ ਐਂਠ॥
ਮੇਲੇ ਵਿਚੋਂ ਨਿਕਲਕੇ ਗਏ ਗੁਰੂ ਜੀ ਬੈਠ॥

( ਚੌਪਈ )

ਚਲੇ ਗਏ ਜਾਂ ਸਤਿਗੁਰ ਖਾਲੀ। ਲੋਕ ਹੋਏ ਆ ਗਾਲੋ ਗਾਲੀ। ਅਚਨਚੇਤੀ ਹੋਈ ਲੜਾਈ। ਸਭ ਨੇ ਸੋਟਾ

ਡਾਂਗ ਚਲਾਈ। ਖਲਕਤ ਹੋਈ ਹੂਰਾ ਮੁਕੀ। ਹੱਟੀ ਪੱਟੀ ਸਭ ਨੇ ਚੁਕੀ।ਕੋਈ ਕਿਸੇ ਨੂੰ ਜੂਤੇ ਮਾਰੇ। ਕੋਈ ਹਾਲੋ ਹਾਲ ਪੁਕਾਰੇ। ਐਸੀ ਆਕਰ ਹੋਈ ਲੜਾਈ। ਕੇਈਆਂ ਨੇ ਮੁੰਡੀ ਕਟਵਾਈ। ਸਿੰਘੋਂ ਫੜਨ ਨਾ ਦੇਂਦੇ ਕੂਨ। ਆਪਸ ਵਿਚ ਕਰ ਦਿੱਤਾ ਖ਼ੂਨ। ਭਜਦੇ ਭਜਦੇ ਅੰਦਰ ਗਏ॥ ਜਾ ਸਾਈਂ ਦੀ ਹੱਥੀਂ ਪਏ। ਸ਼ੌ ਸੁਹਾਗਨ ਕੋਈ ਨਾ ਕੋਲ॥ ਡਿੱਠਾ ਖਿੱਦੋ ਲੀਰਾਂ ਫੋਲ॥

( ਦੋਹਿਰਾ )

ਪੈਰੋਂ ਲਾਹ ਕੇ ਸੋਲ੍ਹੀਏ ਮਾਰੇ ਖ਼ੂਬ ਪੈਜ਼ਾਰ॥
ਤੂੰ ਕੀ ਮਕਰ ਬਨਾਇਆ ਨਿਕਲ ਭੜੂਇਆ ਬਾਹਰ॥

( ਚੌਪਈ )

ਖੇਡ ਰਚਾਈ ਆਪੇ ਮੌਲੇ। ਖ਼ੂਬ ਸਾਂਈਂ ਨੂੰ ਬਰਸੇ ਪੌਲੇ। ਜਿਤਨਾ ਜਮਾਂ ਹੋਇਆ ਹੰਕਾਰ। ਨਾਲ ਪੌਲਿਆਂ ਆਇਆ ਬਾਹਰ। ਸਾਹਿਬ ਸੰਦੀ ਬੁਰੀ ਬੇ ਅਦਬੀ। ਦੀਨ ਦੁਨੀ ਵਿਚ ਥਾਂ ਨਾਂ ਲੱਭਦੀ। ਪੁਟ ਲੈਗਏ ਲੋਕ ਨਿਸ਼ਾਨ॥ ਬੁਰਾ ਭਲਾ ਸਭ ਕਹਿੰਦੇ ਜਾਨ। ਨਾ ਨੌਬਤ ਨਾ ਰਿਹਾ ਨਕਾਰਾ। ਪਲ ਵਿਚ ਪੈ ਗਿਯਾ ਸ਼ੋਰ ਕਕਾਰਾ। ਐਸੀ ਕਲਾ ਗੁਰੂ ਦੀ ਵਰਤੀ। ਕੰਮਨ ਲੱਗੀ ਪਲ ਵਿਚ ਧਰਤੀ॥

( ਦੋਹਿਰਾ )

ਜਦੋਂ ਮਹੀਨਾ ਗੁਜ਼ਰਿਆ ਆਇਗਏ ਗੁਰ ਦੇਵ।
ਉਸ ਮਾਈ ਦੇ ਗਰ੍ਹੈ ਵਿਖੇ ਜਿਸਨੇ ਕੀਤੀ ਸੇਵ॥

॥ ਚੌਪਈ ॥

ਆਨ ਪੁੱਛਿਆ ਸਿੰਝ ਸਵੇਲਾ ॥ ਅੱਜ ਨਾ ਏਥੇ ਲੱਗਾ ਮੇਲਾ। ਮਾਈ ਜੋੜ ਦੋਵੇਂ ਹੱਥ ਬੋਲੀ। ਸਤਿਗੁਰ ਜੀ ਚਰਨਾਂ ਤੋਂ ਘੋਲੀ। ਆਪ ਉਜਾੜੋ ਆਪ ਵਸਾਓ। ਜੋ ਚਾਹੋ ਸੋ ਕਰੋ ਕਰਾਓ। ਦਰਸ਼ਨ ਕਰ ਹੋਈ ਪਰਸੰਨ। ਧੰਨ ਗੁਰੂ ਤੁਮ ਧੰਨ ਸੋ ਧੰਨ ।।। ਸਤਿਗੁਰ ਪੂਰਨ ਅਵਤਾਰ। ਸਭ ਦਾ ਦੂਰ ਕਰੋ ਹੰਕਾਰ। ਪੋਲ ਪਾਜ ਸਭ ਕੱਢ ਵਖਾਇਆ। ਸ਼ੋਹ ਸੁਹਾਗਨ ਝੂਠਾ ਪਾਇਆ।

(ਦੋਹਿਰਾ)

ਥੋੜੇ ਦਿਨ ਜਾਂ ਗੁਰੂ ਜੀ ਕੀਆ ਨਗਰ ਪਰਵੇਸ਼।
ਇਕ ਦਿਨ ਲੂਹਲਾ ਲੰਗੜਾ ਹੋਇਆ ਆਕਰ ਪੇਸ਼।
ਮੇਰਾ ਰੋਗ ਨਾ ਕੱਟਿਆ ਮੈਂ ਫਿਰ ਆਇਆ ਦੇਸ।
ਸ੍ਰੀ ਗੁਰੂ ਨਾਨਕ ਦੇਵ ਜੀ ਕਾਟੋ ਤੁਸੀ ਕਲੇਸ਼।

(ਚੌਪਈ)

ਨਜ਼ਰ ਮੇਹਰ ਦੀ ਸਤਗੁਰ ਕੀਤੀ। ਪਲ ਭਰ ਮੇਂ ਪੀੜਾ ਹਰ ਲੀਤੀ। ਹੱਥ ਪੈਰ ਦੋਏ ਹੋਏ ਚੰਗੇ। ਕਰ ਦਖਲਾਏ ਸਭ ਨੂੰ ਨੰਗੇ। ਸ੍ਰੀ ਗੁਰੂ ਨਾਨਕ ਜੀ ਸਮਝਾ-ਇਆ। ਕੋੜ੍ਹੇ ਤਾਈਂ ਬਚਨ ਸੁਨਾਇਆ। ਹੁਨ ਜੇ ਤੈਨੂੰ ਪੁੱਛੇ ਕੋਈ। ਤੈਨੂੰ ਸੁਖ ਕਿਧੇ ਤੋਂ ਹੋਈ। ਤੂੰ ਆਖੀਂ ਇਹ ਕਾਰਨ ਭਿਆ। ਸ਼ੋਹ ਸੁਹਾਗਨ ਕੀਤੀ ਦਯਾ ॥ ।ਕਿਸਨੇ ਅੱਛੇ ਕੀਤੇ ਪੈਰ। ਸ਼ੋਹ ਸੁਹਾਗਨ ਕੀਤੀ ਖ਼ੈਰ। ਕਿਸਨੇ

ਕੀਤੇ ਰਾਜ਼ੀ ਹੱਥ। ਸ਼ੌਹ ਸੁਹਾਗਨ ਹੈ ਸਮਰੱਥ। ਕੋੜ੍ਹੇ ਤਾਈਂ ਚੁਪ ਚੁਪੀਤਾ। ਗੁਰੂ ਨਾਨਕ ਜੀ ਵਿਦਿਆ ਕੀਤਾ॥

( ਦੋਹਿਰਾ )

ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਭਏ ਸੰਸਾਰ॥
ਆਏ ਭਾਰਥ ਖੰਡ ਮੇਂ ਕਰਨੇ ਪਰ ਉਪਕਾਰ॥

( ਚੌਪਈ )

ਨਾਲ ਖ਼ੁਸ਼ੀ ਦੇ ਲੱਗਾ ਭੌਣ। ਲੋਕ ਪੁਛਦੇ ਮਿਲਿਆ ਕੌਣ। ਸੌਹ ਸੁਹਾਗਨ ਲੈਂਦਾ ਨਾਉਂ। ਰੁੜ੍ਹਦੇ ਦੀ ਜਿਸ ਪਗੜੀ ਬਾਹੇਂ। ਸ਼ੌਹ ਸੁਹਾਗਨ ਮਾਈ ਬਾਪ। ਦੂਰ ਕੀਤਾ ਜਿਸਨੇ ਸੰਤਾਬ। ਸ਼ੌਹ ਸੁਹਾਗਨ ਕੀਤੀ ਸੁਖ। ਜਨਮ ਜਨਮ ਦੇ ਹਰ ਲੈ ਦੁਖ। ਸ਼ੌਹ ਸੁਹਾਗਨ ਕੀਤਾ ਰਾਜ਼ੀ॥ ਜੀਤ ਲਈ ਮੈਂ ਹਾਰੀ ਬਾਜ਼ੀ। ਜਾਂ ਇਹ ਲੋਕਾਂ ਗੱਲ ਚਲਾਈ। ਸ਼ੌਹ ਸੁਹਾਗਨ ਕੰਨੀ ਪਾਈ। ਕੋੜ੍ਹੀ ਤਾਂਈ ਪੁਛਨ ਆਇਆ। ਵੇਖ ਗੁਰੂ ਕੀ ਅਚਰਜ ਮਾਇਆ॥ ਕੋੜ੍ਹੀ ਨੇ ਜਦ ਗੱਲ ਸੁਨਾਈ। ਬਹੁਤ ਹੋਇਆ ਸ਼ਰਮਿੰਦਾ ਭਾਈ॥

( ਦੋਹਿਰਾ )

ਸ਼ੌਹ ਸੁਹਾਗਨ ਆਖਿਆ ਸ਼ਰਮ ਖਾਇਕੇ ਬੋਲ।
ਮੈਂ ਬੀ ਦਰਸ਼ਨ ਪਾਵਨਾ ਚਲ ਸੰਤਾਂ ਦੇ ਕੋਲ॥

[ ਚੌਪਈ ]

ਜਿਨ੍ਹਾਂ ਨੂੰ ਨਾ ਬੂਹਾ ਲਾਇਆ। ਨੰਗੀ ਪੈਰੀਂ ਟੁਰ ਕੇ

ਆਇਆ। ਰੋਏ ਰੋਏ ਕੇ ਸ਼ਰਨੀ ਲੱਗਾ। ਮੇਰਾ ਤੁਸੀ ਸ਼ਵਾਰੋ ਅੱਗਾ। ਤਾਂ ਬੋਲੇ ਗੁਰੂ ਨਾਨਕ ਦੇਵ। ਭਾਈ ਸਭ ਦੀ ਕਰੀਏ ਸੇਵ। ਜੋ ਜਨ ਆਵੇ ਟੁਰ ਕੇ ਪਾਸ। ਉਸਦੀ ਪੂਰਨ ਕਰੀਏ ਆਸ। ਸਭ ਨੂੰ ਆਦਰ ਨਾਲ ਬਹਾਈਏ॥ ਭੁਖੇ ਭੋਜਨ ਝੱਲ ਖਵਾਈਏ। ਆਦਰ ਨਾਲ ਪਲਾਈਏ ਪਾਨੀ। ਕਦੀ ਨਾ ਕੌੜੀ ਕਰੀਏ ਬਾਨੀ। ਡਿਗ ਪਿਆਜਦ ਉਪਰ ਪੈਰਾਂ। ਸ਼ਤਿਗੁਰ ਦੇ ਘਰ ਸਤੇ ਖ਼ੈਰਾਂ। ਹੱਥ ਫੇਰਿਆ ਉਪਰ ਕੰਡ। ਅਖੀਂ ਸੁਖ ਕਲੇਜੇ ਠੰਡ।

( ਦੋਹਿਰਾ )

ਤਾਂ ਮੁੜ ਮੇਲਾ ਲੱਗਿਆ ਓਸੇ ਤਰ੍ਹਾਂ ਹਮੇਸ਼॥
ਗੁਰ ਕੇ ਦਰਸ਼ਨ ਪਾਇਕਰ ਹੋਏ ਦੂਰ ਕਲੇਸ਼
ਸਾਖੀ ਸ੍ਰੀ ਗੁਰ ਦੇਵ ਕੀ ਧਾਰੇ ਹਿਰਦੇ ਬੀਚ॥
ਪਾਰ ਪਵੇ ਭਵ ਸਾਗਰੋਂ ਕੈਸਾ ਹੋਵੇ ਨੀਚ॥

ੴ ਸਤਿਗੁਰ ਪ੍ਰਸਾਦਿ

ਸੰਗਤ ਸੰਤਾਂ ਮੰਗੀਏ ਮਿੱਤ ਚੜ੍ਹੇ ਜੋ ਤੋੜ॥
ਸ੍ਰੀ ਗੁਰੂ ਅਰਜਨ ਦੇਵ ਜੀ ਅਵਰ ਨਹੀਂ ਕੋਈ ਲੋੜ॥

(ਛੰਦ)

ਇਕ ਮੰਝ ਕੀਆਂ ਦਾ ਮੰਝ ਨਾਮ ਰਜਪੂਤ ਸੀ ॥ ਪਰ ਸੱਚਾ ਮਾਰਗ ਕੀਤਾ ਨਹੀਂ ਸਬੂਤ ਸੀ। ਹਰ ਵਰ੍ਹੇ ਨਗਾਹੇ ਜਾਏ ਸਰਵਰ ਪੀਰ ਦੇ। ਜਿਉਂ ਆਸ਼ਕ ਹੋਇਆ

ਰਾਂਝਾ ਪਿਛੇ ਹੀਰ ਦੇ। ਗੁਰ ਮਾਰਗ ਿਦੀ ਕੋਈ ਨਾ ਉਸਨੂੰ ਖ਼ਬਰ ਸੀ। ਵਿਚ ਘਰ ਬਨਵਾਈ ਪੀਰ ਹੋਰਾਂ ਦੀ ਕਬਰ ਸੀ। ਸਨ ਸੋਲਾਂ ਸੌ ਚੈਤਾਲ ਬਿਕਰਮ ਜੀਤ ਦਾ। ਇਕ ਅਜਬ ਜ਼ਮਾਨਾ ਲੋਕਾਂ ਦੇ ਸਿਰ ਬੀਤਦਾ। ਜਦ ਹੱਜ ਨਗਾਹੇ ਸਰਵਰ ਿਦਾ ਪਾਇਆ। ਸ੍ਰੀ ਅਮਰਤ ਸਰ ਜੀ ਗੁਰੂ ਚੱਕ ਨੂੰ ਆਇਆ। ਹਰ ਮੰਦਰ ਦੇ ਵਿਚ ਆਈ ਉਸਨੂੰ ਰਾਤ ਜੀ। ਜ਼ੁਲਮਾਤ ਵਿਚੋਂ ਉਸ ਡਿੱਠੀ ਆਬ ਹਯਾਤ ਜੀ॥ ਅਸਚਰਜ ਹੋ ਗਿਯਾ ਸ਼ਬਦ ਕੀਰਤਨ ਸੁਨਦਿਆਂ। ਮਨ ਰਾਜੀ ਹੋਇਆ ਸੁਰੀ ਮੋਤੀ ਚੁਨਦਿਆਂ। ਵਿਚ ਉਮਰ ਨਾ ਡਿੱਠਾ ਐਸਾ ਕਿਤੇ ਆਨੰਦ ਜੀ। ਪਦ ਪਾਇਆ ਜੈਸੇ ਜੋਗੀ ਬ੍ਰਹਮਾ ਨੰਦ ਜੀ॥

(ਦੋਹਿਰਾ)

ਹੱਥ ਜੋੜਕੇ ਆਖਦਾ ਮੈਨੂੰ ਸਿੱਖ ਕਰੋ॥
ਸ੍ਰੀ ਗੁਰ ਅਰਜਨ ਦੇਵ ਜੀ ਮਸਤਕ ਹਾਥ ਧਰੋ॥

(ਚੌਪਈ)

ਗੁਰ ਸਹਿਬ ਕੀ ਅਚਰਜ ਮਾਇਆ। ਕਲਜੁਗ ਮਿ ਸਤਿਜੁਗ ਵਰਤਾਇਆ। ਜੋਧੇ ਹੱਥ ਕਰੇ ਅਰਜੋਈ। ਮੇਰੇ ਜਿਹਾ ਨਾ ਪ੍ਰਾਪੀ ਕੋਈ। ਸਿੱਖੀ ਦੀ ਕਰਨੀ ਬਖ਼ਸ਼ੀਸ਼॥ ਰਾਜ਼ੀ ਹੋਕੇ ਦਿਆਂ ਅਸੀਸ। ਮਹਾਰਾਜ ਜੀ ਇਹ ਫ਼ਰਮਾ-ਇਆ॥ ਤੈਥੋਂ ਭਾਰ ਨਾ ਜਾਏ ਚਾਏਆ। ਇਹ ਸਿੱਖੀ ਖੰਡੇਦਾਧਾਰ। ਜੀਵਤ ਬੈਠ ਰਹੇ ਮਨ ਮਾਰ। ਗੁਰ ਸਾਗਰ

ਕੀ ਪਾਏ ਘਾਟੀ। ਜੀਵਤ ਹੋਏ ਰਹੈ ਜੋ ਮਾਟੀ। ਬਹੁਤ ਮੰਝ ਜਾਂ ਤਰਲਾ ਪਾਇਆ। ਮਹਾਂਰਾਜ ਤਦ ਇਹ ਫਰ- ਮਾਇਆ। ਪੈਹਲੇ ਅਪਨੀ ਨਗਰੀ ਜਾਓ। ਜਗ੍ਹਾ ਪੀਰ ਦੀ ਘਰੋਂ ਹਟਾਓ॥

( ਦੋਹਿਰਾ )

ਬਹੁਤੇ ਘਰੀਂ ਪਰਾਹੁਨਾ ਭੁਖਾ ਮਰਦਾ ਸੋ॥
ਜਿਚਰ ਨਾ ਹੋਵੇ ਇਕਦਾ ਵਾਤ ਨਾ ਪੁਛੇ ਕੋ॥
ਸੇਵਾ ਕਰੀਏ ਇਕ ਕੀ ਲੀਜੇ ਮਨ ਪਤਿਆ॥
ਠੌਰ ਠੌਰ ਕੀ ਪਰੀਤ ਸੇ ਮਤ ਕਲੰਕ ਲਾਗ ਜਾ॥

( ਚੌਪਈ )

ਥਾਂ ਥਾਂ ਪੂਜੇ ਥਾਂ ਥਾਂ ਮੰਨੇ। ਕੌਣ ਲੰਘਾਏ ਉਸ ਨੂੰ ਬੰਨੇ॥ ਵਾਹਿਗੁਰੂ ਦੀ ਕਰੋ ਪਰੀਤ। ਹੋਰ ਨਾ ਬਹੁਤੇ ਕੰਰੀ ਮੀਤ॥ ਜਾਂ ਇਹ ਬਾਤ ਗੁਰਾਂ ਸਮਝਾਈ। ਤਾਂ ਫਿਰ ਅਕਲ ਟਕਾਣੇ ਆਈ। ਲੈ ਆਗਿਆ ਤਬ ਸੀਸ ਨਿਵਾਇਆ। ਮੰਝ ਆਪਨੇ ਘਰ ਨੂੰ ਆਇਆ। ਢਾਈ ਕਬਰ ਵਗਾਈ ਵੰਨ੍ਹੇ॥ ਆਨ ਸੁਜਾਖੇ ਹੋਏ ਅੰਨ੍ਹੇ। ਲੋਕਾਂ ਨੂੰ ਉਪਦੇਸ਼ ਸੁਨਾਵੇ॥ ਭੁਲ ਗਿਆਂ ਨੂੰ ਰਸਤੇ ਪਾਵੇ। ਤੁਰਕ ਪੂਜਨਾ ਭੋਗ ਲਗਾ- ਨਾ। ਪਿੱਛੋਂ ਉਸਦਾ ਜੂਠਾ ਖਾਨਾ। ਤੁਸੀ ਧਰਮ ਦੇ ਬਣੇ ਬਰੋਧੀ। ਅੰਤ ਕਾਲ ਜਮ ਪਗੜੇ ਬੋਦੀ॥

( ਦੋਹਿਰਾ )

ਪਰੀਤ ਜਿਨ੍ਹਾਂ ਭਗਵੰਤ ਸੋਂ ਨਿਹੋਂ ਨਾ ਦੂਜੇ ਸੰਗ॥

ਸਤੀ ਬਗਾਨੇ ਪਤੀ ਨੂੰ ਮੂਲ ਨਾ ਲਾਏ ਅੰਗ ॥

( ਚੌਪਈ )

ਸਤਿਗੁਰ ਬੈਠੇ ਸਭਾ ਲਗਾਈ । ਸਿੱਖਾਂ ਨੂੰ ਇਹ ਬਾਤ ਸੁਨਾਈ । ਪਿੰਡ ਮੰਝਦੇ ਕੋਈ ਜਾਏ । ਜੋ ਉਸਦਾ ਨਿਸਚਾ ਅਜਮਾਏ । ਭੇਦ ਓਸਦੇ ਦਿਲਦਾ ਲਈਏ । ਜਾ ਮੰਗੋ ਯਾਰਾਂ ਅਰਪਈਏ । ਜਾ ਕੈਹਨਾ ਤੂੰ ਰਹੈਂ ਦੁਰਾਡੀ । ਕਰ ਭੇਟਾ ਕੁੜ ਨਜ਼ਰ ਅਸਾਡੀ । ਕੌਡੀ ਬਦਲੇ ਹੈ ਓਹ ਤੰਗ ॥ ਚੇਤਾ ਲੈਨੋਂ ਜਾਓ ਸੰਗ । ਸੰਗ ਕਹੀ ਜਦ ਮੰਙਨ ਲੱਗੇ ॥ ਕਿਤੋਂ ਲਿਆਵੇ ਰੱਖੇ ਅੱਗੇ । ਖ਼ੂਬ ਸੁਲਾਕੇ ਪਰਖੋ ਤਾਓ ॥ ਸੋਨੇ ਨੂੰ ਘਸਵੱਟੀ ਲਾਓ । ਸਚੇ ਸਤਿਗੁਰ ਹੁਕਮ ਚੜ੍ਹਾਇਆ । ਸਭ ਸਮਝਾਏ ਮਸੰਦ ਭਜਾਇਆ ॥

( ਦੋਹਿਰਾ )

ਭੋਰ ਮੰਝਦੀ ਓਰ ਨੂੰ ਗਿਯਾ ਮਸੰਦ ਸਧਾਰ ॥
ਲੋਕਾਂ ਠੋਲੋਂ ਪੁੱਛਕੇ ਲੱਭ ਲਿਆ ਘਰ ਬਾਹਰ ॥

( ਕਬਿਤ )

ਵੇਖਿਆ ਜੋ ਮੰਝਨੇ ਮਸੰਦ ਘਰ ਆਵੰਦੇ ਨੂੰ ਚਾਈਂ ਚਾਈਂ ਉਠਕੇ ਜੋ ਲੈਨ ਅੱਗੋਂ ਜਾਵੰਦਾ । ਸੁਨਦਿਆਂ ਸੰਦੇਸ ਚਰਨ ਝਾੜਦਾ ਜੋ ਕੇਸ ਨਾਲ ਚੁੰਮਿਆ ਪਰਵਾਨਾ ਨਾਲ ਅੱਖੀਆਂ ਲਗਾਵੰਦਾ । ਮੇਵੰਦੀ ਨਾ ਖ਼ੁਸ਼ੀ ਐਸਾ ਆਨਕੇ ਆਨੰਦ ਹੋਇਆ ਝੱਲਦਾ ਵੇ ਪੰਖਾ ਨਾਲੇ ਪੈਰਾਂ ਨੂੰ ਦਬਾਵੰਦਾ । ਕਾਲੀ ਦਾਸ ਗੁਰੂ ਦੇ ਪਰੇਮ ਵਿੱਚ ਮਗਨ ਹੋਇਆ ਛਮਾ ਛੱਮ

ਨੈਨਾਂ ਵਿਚੋਂ ਨੀਰ ਲਗਾ ਜਾਵੰਦਾ ॥

(ਦੋਹਿਰਾ)

ਹੱਥ ਜੋੜ ਕੇ ਆਖਦਾ ਛਕ ਲੀਜੇ ਪਰਸਾਦਿ ॥
ਰੰਜ ਨਸਿਆ ਮੰਝ ਤੋਂ ਬੜਾ ਹੋਇਆ ਦਿਲਸ਼ਾਦ ॥

( ਉੱਤਰ ਮਸੰਦ ਦੋਹਿਰਾ )

ਮੰਝ ਤਾਂਈਂ ਗੁਰ ਆਖਿਆ ਹੋਹੋ ਖ਼ੁਸ਼ੀ ਮਸੰਦ ॥
ਦਰਸ਼ਨ ਕਰਕੇ ਆਪਦਾ ਹੋਇਆ ਬੜਾ ਅਨੰਦ
ਦੁਖ ਭੁਖ ਗੁਰ ਹਰ ਲਈ ਪਰ ਇਕ ਗੱਲ ਜ਼ਰੂਰ ॥
ਹੁਕਮ ਗੁਰਾਂ ਦਾ ਜਿਸ ਤਰਾਂ ਸੋ ਸਾਨੂੰ ਮਨਜ਼ੂਰ ॥

(ਛੰਦ)

ਅਸੀ ਜਦ ਤਕ ਨਹੀਂ ਰੁਪੀਏ ਯਾਰਾਂ ਲਾਂਗੇ। ਨਹੀਂ ਤਦ ਤੱਕ ਤੇਰੇ ਹੌਂਕੇ ਰੋਟੀ ਖਾਂਗੇ। ਤੂੰ ਕੱਢ ਸ਼ਤਾਬੀ ਜੋ ਕੁਝ ਤੇਰੇ ਪਾਸ ਹੈ। ਜੋ ਇਤਨੇ ਚਿਰਦੀ ਜਮਾਂ ਹੋਈ ਅਰਦਾਸ ਹੈ। ਸਾਨੂੰ ਖਾਨਾ ਪੀਨਾ ਅਜੇ ਨਾ ਕੋਈ ਯਾਦ ਹੈ ॥ ਤੂੰ ਕੱਢ ਸ਼ਤਾਬੀ ਅਸਲੀ ਜੋ ਪਰਸ਼ਾਦ ਹੈ। ਹੁਨ ਮੰਝ ਵਿਚਾਰਾ ਸੋਚਾਂ ਦਿਲ ਵਿਚ ਸੋਚਦਾ। ਜੋ ਔਖੇ ਹੋਏ ਦਿਲਨੂੰ ਮੁੜ ਮੁੜ ਪੋਚਦਾ। ਓਹ ਮੰਝ ਵਚਾਰਾ ਡਾਢਾ ਅੱਤ ਗ਼ਰੀਬ ਜੀ। ਜੋ ਰੋਟੀ ਹੋਵੇ ਮੁਸ਼ਕਲ ਨਾਲ ਨਸੀਬ ਜੀ। ਪਰ ਆਸ਼ਕ ਦੇਂਦੇ ਜਾਂਨ ਨਾ ਪੈਰ ਹਟਾਵੰਦੇ। ਇਕ ਵਸਲ ਪਿਆਰੇ ਵਾਲਾ ਦਿਲ ਵਿਚ ਚਾਹਵੰਦੇ। ਮੰਝ ਸੋਚ ਕਰੇਂਦਾ ਕੀਏ ਬਹੁਤ ਅਪਰਾਧ ਮੈਂ। ਪਰ ਅਜੇ ਬੀ ਵੇਖੋ ਸਤਿਗੁਰ

ਤਾਈਂ ਯਾਦ ਮੈਂ। ਮੈਂ ਅੱਤ ਨਕਾਰਾ ਭੁਖਾਮਰਦਾ ਮਿਹਨਤੀ ॥ ਮੈਂ ਕੌਣ ਕਮੀਨਾ ਕਿਨਾਂ ਦੇ ਵਿਚ ਗਿਨਤੀ ॥

( ਕਬਿੱਤ )

ਬਖਸ਼ਨੇ ਹੈ ਯੋਗ ਗੁਰੂ ਬਖ਼ਸ਼ਦਾ ਹੈ ਔਗਨਾਂ ਨੂੰ ਵੇਖਦਾ ਨਾ ਮੂਲ ਏਨਾਂ ਪਾਪੀਆਂ ਦੇ ਪਾਪਜੀ। ਮਾਨ ਹੈ ਨਿਮਾਨਿਆਂ ਨਥਾਂਵਿਆਂ ਦਾ ਥਾਂਉਂ ਗੁਰੂ ਨੰਗਿਆਂ ਤੇ ਭੁਖਿਆਂ ਦਾ ਆਪ ਮਾਈ ਬਾਪ ਜੀ। ਆਸਰਾ ਨਿਰਾਸਰੇ ਦਾ ਓਟ ਹੈ ਨਿ-ਓਟਿਆਂ ਦੀ ਹੱਥ ਦੇਕੇ ਰੱਖਦਾ ਪਿਆਰਿਆਂ ਨੂੰ ਆਪ ਜੀ॥ ਕਾਲ਼ੀ ਦਾਸ ਵਾਹਿਗੁਰੂ ਦਾ ਨਾਮ ਨਾ ਵਸਾਰ ਖਿਨ ਅੱਠੇ ਪਹਿਰ ਜਪੋ ਜੀਆ ਵਾਹਿਗੁਰੂ ਦਾ ਜਾਪ ਜੀ ॥

(ਚੌਪਈ)

ਲੱਖਾਂ ਦਿਲ ਵਿਚ ਕਰੇ ਦਲੀਲਾਂ। ਪੈਸੇ ਬਾਝ ਵਾਂਗੂੰ ਜਮਤੀਲਾਂ। ਕੋਟ ਅਕਲ ਹੋਵੇ ਚਤਰਾਈ। ਬਿਨ ਪੈਸੇ ਸਭ ਕੈਹਨ ਸੁਦਾਈ। ਜਿਨ੍ਹਾਂ ਦੇ ਘਰ ਹੋਵਨ ਦਾਣੇ॥ ਕਮਲੇ ਬੀ ਬਨ ਬੈਹਨ ਸਯਾਨੇ। ਪੈਸੇ ਦੇ ਸਭ ਬਨੇ ਅਰਾਮ ॥ ਪੈਸੇ ਦੇ ਸਭ ਲੋਕ ਗੁਲਾਮ। ਪੈਸਾ ਪਾਸ ਜਿਨ੍ਹਾਂ ਦੇ ਯਾਰ। ਬਿਨ ਤਨਖਾਹੋਂ ਖ਼ਿਦਮਤਗਾਰ। ਕੋਲ ਜਿਨ੍ਹਾਂ ਦੇ ਲੱਛੋ ਮਾਈ। ਹੱਥ ਬੱਨ੍ਹਕੇ ਖਲੀ ਲੁਕਾਈ। ਪੈਸੇ ਹੋਵਨ ਕੰਨੀ ਚਾਰ। ਅੱਨ ਵਾਂਗਰਾਂ ਰਹੇ ਆਧਾਰ। ਕਾਲ਼ੀ ਦਾਸਾ ਧੰਨ ਕਮਾਈ। ਇਸ ਪੈਸੇ ਦੀ ਕਿਯਾ ਵਡਿਆਈ।

(ਦੋਹਿਰਾ)

ਕੌਡੀ ਮੁੱਲ ਗਰਹਸਤ ਦਾ ਜਿਚਰ ਨਾ ਕੌਡੀ ਕੋਲ ॥
ਕੌਡੀ ਵਾਲੇ ਸੰਤ ਦਾ ਕੌਡੀ ਇਕ ਨਾ ਮੋਲ ॥

(ਚੌਪਈ)

ਡਾਢਾ ਮੰਝ ਦਿਲੋਂ ਜਦ ਝੁਰਿਆ। ਸੋਚਦਿਆਂ ਇਕ ਫੁਰਨਾ ਫੁਰਿਆ। ਕੋਲ ਅਸਾਡੇ ਲੜਕੀ ਆਈ। ਇਸਦੀ ਕਰੀਏ ਕਿਤੇ ਸਗਾਈ। ਲੋੜਵੰਦ ਕੋਈ ਹੋਵੇ ਐਸਾ ॥ ਜ਼ਾਹਿਰ ਕਿਧਰੇ ਕਰੇ ਨਾ ਪੈਸਾ। ਫੇਰ ਕਿਤੋਂ ਜੇ ਕੱਠੀ ਕਰੀਏ। ਸੱਦ ਜਵਾਈ ਅੱਗੇ ਧਰੀਏ। ਅੰਦਰ ਡਿੱਠਾ ਸਾਰਾ ਫੋਲ। ਹੋਰ ਨਾ ਕੌਡੀ ਲੱਭੇ ਕੋਲ। ਰਾਤ ਗੁਜ਼ਾਰੀ ਵਿੱਚ ਵਚਾਰਾਂ। ਵਿੱਚੋਂ ਕੁਲ ਰੁਪਈਏ ਯਾਰਾਂ। ਸਮਾਂ ਆਨਕੇ ਆਇਆ ਐਸਾ। ਘੱਟ ਨਾ ਕਰਦੇ ਲੈਂਦੇ ਪੈਸਾ। ਕਾਲੀਦਾਸਾ ਚੁਪ ਭਲੇਰੀ। ਕਾਲੀ ਬੋਲੀ ਚੜ੍ਹੀ ਅੰਧੇਰੀ।

॥ ਦੋਹਿਰਾ ॥

ਕੂੜੀ ਨੜੀ ਜੋ ਮਾਰਦੇ ਕਰੀਏ ਨਹੀਂ ਵਸਾਹ।
ਬਖ਼ਸ਼ ਦੇਵੇ ਗੱਲ ਵੱਖਰੀ ਸਾਹਿਬ ਬੇਪਰਵਾਹ।

(ਚੌਪਈ)

ਲੋੜਵੰਦ ਦੀ ਕਰਕੇ ਭਾਲ। ਹੱਥ ਬੰਨ੍ਹਕੇ ਕਰੇ ਸਵਾਲ। ਇਕ ਵਾਸਤਾ ਮੰਨ ਜ਼ਰੂਰੀ। ਲੋੜ ਅਸਾਡੀ ਕਰਦੇ ਪੂਰੀ। ਲੋੜ ਕਹੀ ਸਤਿਗੁਰ ਦਾ ਸ਼ੌਕ। ਸ਼ੌਕ ਹੋਰਾਂ ਗਲ ਪਾਇਆ ਤੌਕ। ਜਦੋਂ ਮੰਝ ਨੇ ਗੱਲ ਸੁਣਾਈ। ਉਸਨੂੰ

ਹੋਈ ਖ਼ੁਸ਼ੀ ਸਵਾਈ। ਝੂਠਾ ਬੀ ਕੋਈ ਦੇਵੇ ਲਾਰਾ। ਲਾਰੇ ਤੇ ਟੁਰ ਪਵੇ ਕਵਾਰਾ। ਗੱਲ ਮੰਝ ਦੀ ਸੁਨਕੇ ਕਾਨ॥ ਆਨ ਪਈ ਮੁਰਦੇ ਵਿਚ ਜਾਨ। ਦੁਖ ਭੁੱਲਿਆ ਉਸਨੂੰ ਸਾਰਾ। ਅੱਖੀਂ ਡਿੱਠਾਂ ਜਦੋਂ ਛੁਹਾਰਾ। ਇਸ ਤੋਂ ਖ਼ੁਸ਼ੀ ਹੋਰ ਕੀ ਭਾਈ। ਨੀਂਗਰ ਦੀ ਹੋਵੇ ਕੁੜਮਾਈ॥

( ਦੋਹਿਰਾ )

ਇਕ ਖ਼ੁਸ਼ੀ ਸੰਤਾਨ ਦੀ ਦੂਜੀ ਖ਼ੁਸ਼ੀ ਵਿਯਾਹ॥
ਦੋਵੇਂ ਖ਼ੁਸ਼ੀਆਂ ਵਡੀਆਂ ਮਾਲਕ ਕਰੇ ਨਗਾਹ॥

( ਚੌਪਈ )

ਕਿਸਮਤ ਮਾਰੀ ਦੂਰੋਂ ਹਾਕ। ਘਰ ਬੈਠੇ ਨੂੰ ਮਿਲਿਆ ਸਾਕ। ਜਿਵੇਂ ਰੁਪੀਏ ਗਿਨੇ ਗਨਾਏ। ਤੁਰਤ ਮੰਝਦੇ ਹੱਥ ਫੜਾਏ। ਮੰਝ ਖ਼ੁਸ਼ੀ ਵਿਚ ਘਰ ਨੂੰ ਆਇਆ। ਮੇਵੜੇ ਨੂੰ ਪਰਸ਼ਾਦ ਛਕਾਇਆ। ਹੱਥ ਜੋੜ ਕੇ ਵਿਦਿਆ ਕੀਤਾ॥ ਅਗੇ ਧਰਿਆ ਜੋ ਕੁਝ ਲੀਤਾ। ਜੋ ਮਰ ਚੁਕੇ ਸੋਈ ਮੁਰੀਦ॥ ਮੁਗਤ ਹੋਨ ਦੀ ਮਿਲੇ ਰਸੀਦ। ਸਿੱਖ ਸੋਈ ਜਿਸ ਸੇਵਾ ਸੂਝੇ। ਪੈਰਾਂ ਦੀ ਮਿੱਟੀ ਨੂੰ ਪੂਜੇ। ਸੇਵਾ ਦਾ ਆਵੇ ਹੰਕਾਰ॥ ਨਾ ਉਰਾਰ ਨਾ ਲੱਗੇ ਪਾਰ। ਬਹੁਤ ਹੋਏ ਗੁਰੂ ਅਰਜਨ ਰਾਜੀ। ਸਿਖੀ ਹੈ ਕਿ ਸਿਰ ਦੀ ਬਾਜ਼ੀ॥

( ਦੋਹਿਰਾ )

ਜਿਉਂ ਜਿਉਂ ਸੋਨਾਂ ਤਾਈਏ ਤਿਉਂ ਤਿਉਂ ਹੋਵੇ ਸੁਧ।
ਤੈਸੇ ਸਤਿਗੁਰ ਸਿੱਖ ਦੀ ਉੱਜਲ ਕਰਦੇ ਬੁਧ॥

( ਚੌਪਈ )

ਫੇਰ ਗੁਰਾਂ ਨੇ ਦੂਜੀ ਵਾਰੀ। ਹੁਕਮ ਚੜ੍ਹਾਇਆ ਉਸਤੇ ਭਾਰੀ। ਦਾਨਸ਼ਮੰਦ ਮਸੰਦ ਭਜਾਇਆ। ਫੇਰ ਮੰਝ ਤੇ ਹੁਕਮ ਚੜ੍ਹਾਇਆ। ਸਿਖੀ ਵਿਕਦੀ ਸਿਰਦੇ ਭਾਇ। ਕੋਈ ਖ਼ਰੀਦੇ ਜਾਨ ਗਵਾਇ। ਆਖਨ ਨੂੰ ਹੈ ਸੌਖੀ ਸਿੱਖੀ। ਪਰ ਤਲਵਾਰੋਂ ਫੇਰ ਤ੍ਰਿਖੀ। ਸਿਰ ਦੇ ਵਾਲੋਂ ਬਹੁਤ ਮਹੀਨ। ਤੁਸਾਂ ਸਮਝਨਾ ਨਾਲ ਯਕੀਨ। ਉਸ ਜੀਵ ਨੂੰ ਮਿਲਦੀ ਸਿੱਖੀ। ਧੁਰ ਦਰਗਾਹੋਂ ਜਿਸਨੂੰ ਲਿਖੀ। ਸਿੱਖੀ ਨਹੀਂ ਜੋ ਪੰਜੇ ਕੱਕੇ। ਬਿਨਾ ਧਾਰਨਾ ਮਿਲਦੇ ਧੱਕੇ। ਇਹ ਤਾਂ ਵਾਂਗ ਸਿਪਾਹੀਆਂ ਬਰਦੀ। ਇਹ ਮਰਯਾਦਾ ਗੁਰਕੇ ਘਰਦੀ।

( ਦੋਹਿਰਾ )

ਬਰਦੀ ਭਾਈਂ ਸੋਹੰਦੀ ਮਰਦੀ ਕਰ ਦਖਲਾਏ।
ਸੂਰੇ ਸਨਮੁਖ ਹੋਵੰਦੇ ਮੂੰਹ ਮੂੰਹ ਚੋਟਾਂ ਖਾਏ।
ਦੂਈ ਬਾਰ ਮਹਾਰਾਜ ਨੇ ਦਿੱਤਾ ਟੋਰ ਮਸੰਦ।
ਲੱਗੇ ਸਿੱਖ ਸੁਲਾਕਨੇ ਸਤਿਗੁਰ ਪਰਮਾਨੰਦ।

( ਚੌਪਈ )

ਫੇਰ ਗੁਰੂ ਜੀ ਹੁਕਮ ਚੜ੍ਹਾਇਆ। ਭੇਜ ਮਸੰਦਆਨੰਦ ਬਨਾਇਆ। ਜਦੋਂ ਮਸੰਦ ਮੰਝ ਨੇ ਡਿੱਠਾ। ਲਿਖਿਆ ਹੁਕਮ ਗੁਰਾਂ ਦਾ ਚਿੱਠਾ। ਚੇਹਰੇ ਉੂਪਰ ਚੜ੍ਹ ਗਈ ਲਾਲੀ। ਮਨ ਵਿਚ ਬਹੁਤ ਹੋਈ ਖ਼ੁਸ਼ਹਾਲੀ। ਚੰਦਵਾਂਗਰਾਂ ਮਸਤਕ ਖਿਲਿਆ। ਮਾਨੋਂ ਧਨ ਕਿਰਪਨ ਨੂੰ ਮਿਲਿਆ।

ਜੈਸੇ.ਮਾਤ ਪਿਤਾ ਸੁਖ ਪਾਵਤ । ਬਿਰਦ ਅਵਸਤਾ ਪੂਤ ਪ੍ਰਾਪਤ। ਔਸ਼ਦ ਮਿਲੇ ਉਮਰ ਦੇ ਰੋਗੀ। ਜਿਉਂਕਰ ਹੋਏ ਸੰਯੋਗ ਵਯੋਗੀ । ਅਤੀ ਪਿਆਸੇ ਜੈਸੇ ਪਾਨੀ। ਜਿਵੇਂ ਸਿੱਖ ਨੂੰ ਗੁਰਕੀ ਬਾਨੀ। ਜਿਉਂ ਭੁਖੇ ਪਰਸਾਦ ਛਕਾਈਏ। ਮੰਝ ਕਿਹਾ ਆਓ ਜੀ ਆਈਏ।

( ਦੋਹਿਰਾ )

ਭੇਟਾ ਦਾ ਕੁਝ ਫਿਕਰ ਨਾ ਫਿਕਰ ਮੰਝ ਨੂੰ ਹੋਰ।
ਯਾਦ ਕਿਸਤਰਾਂ ਗੁਰੂ ਨੂੰ ਮੈਂ ਅਪਰਾਧੀ ਚੋਰ।

॥ ਛੰਦ ॥

ਮੈਂ ਕੌਣ ਕਮੀਨਾ ਕਿਨਾਂ ਦੇ ਵਿੱਚ ਗੇਨਤੀ । ਮੇਰੀ ਕੀਕਨ ਸੁਨ ਲਈ ਸੱਚੇ ਸਤਿਗੁਰ ਬੇਨਤੀ । ਮੈਂ ਕਪਟੀ ਕਾਮੀ ਕਰਾਂ ਸਦਾ ਅਪਰਾਧ ਜੀ । ਉਸ ਸੱਚੇ ਸਤਗੁਰ ਕੀਕਨ ਕੀਤਾ ਯਾਦ ਜੀ। ਭਾਈ ਧਨਬਾਦ ਉਸ ਸੱਚੇ ਪੁਰਖ ਅਲੇਖ ਦਾ। ਜਦ ਤਾਰਨ ਉਤੇ ਆਵੇ ਕੁਝ ਨਹੀਂ ਵੇਖਦਾ। ਜੋ ਪਾਪੀ ਭਾਰ ਉਠਾਏ ਕਰ ਕਰ ਨਿੰਦਿਆ।ਜਦ ਹੋਵੇ ਦਜਾਲੂ ਜਾਏ ਲੇਖਾ ਬਿੰਦਿਆ । ਉਸ ਬੇਪਰਵਾਹਦਾ ਅੰਤ ਨਹੀਂ ਕੁਝ ਆਂਵਦਾ। ਜਦ ਤਾਰਨ ਉਤੇ ਆਵੇ ਪਲ ਨਹੀਂ ਲਾਂਵਦਾ । ਲੱਖ ਔਗਨ ਭਰਿਆ ਹੋਵੇ ਪੁਰਸ਼ ਵਿਕਾਰ ਦਾ। ਜਦ ਤਾਰਨ ਉੱਤੇ ਆਵੇ ਪਲ ਵਿੱਚ ਤਾਰ-ਦਾ। ਜੋ ਹੋਵਨ ਲੱਖ ਹਰਾਮੀ ਵੱਢੀ ਖੋਰ ਜੀ। ਜਪ ਵਾਹਿ-

ਗੁਰੂ ਨੂੰ ਤਰ ਗਏ ਪਾਪੀ ਚੋਰ ਜੀ। ਜਿਧਾ ਨਾਮ ਜਪਦਿਆਂ ਮਿਟਿਆ ਆਵਾਗੌਣ ਸੀ। ਕਿਯਾ ਬਾਲਮੀਕ ਦਾ ਕਰਮ ਜਨਮ ਦਾ ਕੌਣ ਸੀ।

( ਦੋਹਿਰਾ )

ਅਜਾ ਮੱਲ ਸਭ ਜਾਨਦੇ ਕਿਯਾ ਗੁਨ ਗਨਕਾ ਬੀਚ।
ਕੌਣ ਤਪਸਿਆ ਧਾਰਕੇ ਪਾਰ ਉਤਰ ਗਏ ਨੀਚ।
ਆਦਰ ਨਾਲ ਮਸੰਦ ਨੂੰ ਮੰਝ ਬਠਾਇਆ ਪਾਸ
ਨਾਲ ਖ਼ੁਸ਼ੀ ਨਾ ਮੇਵੰਦੇ ਤਨ ਦੇ ਅੰਦਰ ਸਾਸ।

( ਚੌਪਈ )

ਕਿਹਾ ਮਸੰਦ ਗੁਰਾਂ ਕਾ ਕੈਹਨਾ। ਬਹੁਤਾ ਚਿਰ ਤੂੰ ਬੈਠ ਨਾ ਰੈਹਨਾ। ਮੰਝ ਕੋਲੋਂ ਜੋ ਭੇਟ ਲਿਆਵੇਂ। ਪਿਛਲੇ ਪੈਰ ਪਰਤਦਾ ਆਵੇਂ। ਕਢੋ ਮੰਝ ਰੁਪਈਏ ਯਾਰਾਂ। ਯਾਰਾਂ ਦੇ ਕਰ ਕਰੋ ਬਹਾਰਾਂ। ਮੰਝ ਚਤਾਰੇ ਇਹ ਗਲ ਕਰੀਏ। ਨਾਰ ਸਤੀ ਨੂੰ ਗੈਹਨੇ ਧਰੀਏ। ਹੋਰ ਸੋਚ ਕੁਝ ਕੰਮ ਨਾ ਆਈ। ਆਨ ਤਰੀਮਤ ਗੈਹਨੇ ਪਾਈ। ਨਾਰ ਖਸਮ ਦੇ ਆਖੇ ਲੱਗੇ। ਨਰਕਾਂ ਦਾ ਭੈ ਕਿਸ ਨੂੰ ਅੱਗੇ। ਆਗਯਾ-ਕਾਰ ਖ਼ਸਮ ਦੀ ਹੋਵੇ। ਸੁਖ ਦੀ ਨੀਂਦ ਬੈਕੁੰਠੇ ਸੋਵੇ। ਨਹੀਂ ਕੁਝ ਅੱਗੋਂ ਗੱਲ ਦੁਰਾਈ। ਮੰਝ ਤ੍ਰੀਮਤ ਗੈਹਨੇ ਪਾਈ॥

॥ ਦੋਹਿਰਾ ॥

ਨਾਮ ਵਹੂਨੇ ਖ਼ਸਮ ਤੋਂ ਭਲਾ ਰੰਡੇਪਾ ਜਾਨ।

ਭਜਨ ਕਰਦਿਆਂ ਵਰਜਦੇ ਜੀਵਤ ਮਿਰਤ ਸਮਾਂਨ।

( ਚੌਪਈ )

ਵੇਖੋ ਮੰਝ ਲਿਆਂਦੀ ਮਾਯਾ । ਪਾਇ ਝੂੰਮਤ ਰੈਹਨੇ ਆਇਆ। ਭੇਟ ਧਰੇ ਪਰਸਾਦ ਛਕਾਏ । ਹਾਥ ਜੋੜਕਰ ਬਿਨੇ ਸੁਨਾਏ। ਮਹਾਰਾਜ ਕੋ ਐਸੇ ਕੈਹਨਾ। ਮੈਂ ਅਨਾਥ ਪਰ ਰਾਜੀ ਰੈਹਨਾ। ਤਨ ਮਨ ਧਨ ਸਭ ਤੁਮਰਾ ਦੀਆ। ਮੈਂ ਭੇਟਾ ਕਾ ਕਛੂ ਨਾ ਕੀਆ। ਲੈ ਮਸੰਦ ਭੇਟਾ ਚੁਪ ਕੀਤਾ। ਗੁਰ ਮਾਰਗ ਕਾ ਰਸਤਾ ਲੀਤਾ । ਭੇਟਾ ਧਰੀ ਗੁਰੂ ਜੀ ਆਗੇ। ਸੋਏ ਭਾਗ ਮੰਝ ਦੇ ਜਾਗੇ। ਭੇਟਾ ਵੇਖ ਗੁਰੂ ਹਰਖਾਏ। ਨੈਨਾਂ ਬੀਂ ਪਾਨੀ ਭਰ ਆਏ । ਪੈਸਾ ਬੀ ਇਕ ਦੇਨਾ ਐਸਾ। ਤਨ ਦਾ ਮਾਸ ਕਟਾਨਾ ਜੈਸਾ।

( ਦੋਹਿਰਾ )

ਜਿਨਾਂ ਨੇ ਸਿਰ ਵੇਚਿਆ ਕੀ ਓਨਾਂ ਦੀ ਰੀਸ।
ਰੀਸ ਕਰੇ ਕੋਈ ਸੂਰਮਾ ਧੜੋਂ ਉਤਾਰੇ ਸੀਸ।

( ਚੌਪਈ )

ਥੋੜੇ ਦਿਨ ਜਾਂ ਮੰਝ ਗੁਜ਼ਾਰੇ। ਮੁੜ ਟੁਰ ਗਿਯਾ ਗੁਰੂ ਕੇ ਦਵਾਰੇ। ਚਿਤ ਚਾਹੇ ਕੁਝ ਕਰੀਏ ਸੇਵਾ। ਜੀਵਨ ਜਸ ਜਗਤ ਦਾ ਮੇਵਾ। ਸੁਨੋਂ ਮੰਝ ਦੀ ਸੇਵਾ ਕਰਨੀ । ਜਾਏ ਪੜਿਓਸਤਿਗੁਰਕੀਚਰਨੀ। ਰੋਜ਼ ਦਿਹਾੜੀ ਜੰਗਲ ਜਾਵੇ। ਸੁਕੀ ਲਕੜੀ ਕਾਟ ਲਿਆਵੇ। ਪੈਹਲੇ ਪਹਿਰ ਸਵੇਰੇ ਜਾਵੇ। ਘੋੜੇ ਜੋਗਾ ਘਾਸ ਲਿਆਵੇ। ਤੀਜੇ ਪਹਿਰ ਲਿਆਵੇ

ਬਾਲਨ। ਨਿਤਪ੍ਰਤ ਲਗਾ ਘਾਲ ਨੂੰ ਘਾਲਨ। ਲੰਗਰ ਦੀ ਨਿਤ ਸੇਵਾ ਕਰਦਾ। ਕੂਕਰ ਹੋਇਰਿਹਾ ਗੁਰਘਾਰਦਾ॥ ਸਾਜਨ ਸੁਨੋਂ ਮੰਝ ਦੀ ਭਗਤੀ। ਘਰ ਬਾਹਿਰ ਤੋਂ ਲਈ ਵਰਗਤੀ॥

( ਦੋਹਿਰੇ )

ਇਕ ਦਿਹਾੜੇ ਮਹਾਰਾਜ ਨੂੰ ਸਿਖਾਂ ਗੱਲ ਸੁਨਾਈ। ਮੰਝ ਮਜੂਰੀ ਪੂਰੀ ਕਰਦਾ ਇਸਦੀ ਧੰਨ ਕਮਾਈ। ਸੁਬਾ ਸ਼ਾਮ ਦੋ ਵੇਲੇ ਜਾਏ ਬਾਲਨ ਮੰਝ ਲਿਆਵੇ। ਲੰਗਰ ਵਿਚੋਂ ਛੁਡਨ ਨਾ ਦੇਂਦਾ ਬੇਹਦ ਬੋਝ ਉਠਾਵੇ। ਮਹਾਰਾਜ ਜੀ ਆਖਨ ਲੱਗੇ ਸਿੱਤੋ ਇਹ ਗੱਲ ਸੌਖੀ। ਖੱਟ ਘਾਲ ਕੁਝ ਹਥੋਂ ਦੇਵੇ ਇਹ ਗੱਲ ਸਭ ਤੋਂ ਔਖੀ। ਆਪਕਮਾਏ ਸੇਵਾ ਲਾਏ ਕੰਮ ਅਜੇਹਾ ਮੱਲੇ। ਲੰਗਰ ਵਿਚੋਂ ਰੋਟੀ ਖਾਦੀ ਫੇਰ ਪਿਆ ਕੀ ਪੱਲੇ। ਕਾਰ ਕਮਾਏ ਹੱਥੀਂ ਲਾਏ ਸਿੱਤਾਂ ਦੀ ਮਰਯਾਦਾ। ਲੰਗਰ ਵਿਚੋਂ ਰੋਟੀ ਖਾਦੀ ਸੇਵਾ ਦਾ ਫਲ ਕਾਹਦਾ। ਇਹ ਗੱਲ ਮੰਝ ਸੁਨੀ ਜਦ ਕੰਨੀ ਪੀਸਨ ਲੱਗਾ ਚੱਕੀ। ਖਾਨ ਪੀਨ ਨੂੰ ਪੈਸੇ ਕਰਦਾ ਲੰਗਰ ਸੇਵਾ ਪੱਕੀ। ਜੋ ਗੁਰ ਆਵੇ ਪਰਖਨ ਉੱਤੇ ਪਰਖ ਅਜੇਹੀ ਕਰਦਾ। ਜੀਵਨ ਮੁਕਤੀ ਮਿਲੇ ਓਸਨੂੰ ਜੀਂਦਿਆਂ ਜੋ ਮਰਦਾ। ਦੋਨੋਂ ਵਕਤ ਲਿਆਵੇ ਬਾਲਨ ਮੰਝ ਸਿਰੇ ਤੇ ਧਰਨਾ। ਇਕ ਦਿਹਾੜਾ ਐਸਾ ਹੋਇਆ ਵੇਖ ਗੁਰੂ ਦਾ ਕਰਨਾ।

॥ ਦੋਹਿਰਾ ॥

ਇਕ ਦਿਨ ਐਸਾ ਹੋਇਆ ਗਿਆ ਅੰਧੇਰਾ ਛਾਇ।
ਕਾਲੀ ਬੋਲੀ ਰਾਤ ਸੀ ਮੂਲ ਨਾ ਲਭੇ ਰਾਹੇ।

॥ ਕਬਿਤ ॥

ਆਵੰਦਾ ਸੁਲਤਾਨ ਵਿੰਡ ਪਿੰਡ ਦੇ ਦਰਵਾਜਿਓਂ ਦੀ ਡਿੱਗਿਆ ਸੀ ਖੂਹ ਵਿੱਚ ਪਿਆ ਭਾਰ ਪੱਬ ਦੇ। ਵੇਖਦਾ ਭਰੋਸਾ ਗੁਰੂ ਲੈਂਦਾ ਅਜ਼ਮਾਇਸ਼ਾਂ ਨੂੰ ਖੇਲ ਨੇ ਨਿਆਰੇ ਜੋ ਪਸਾਰੇ ਵਡੇ ਬੱਬਦੇ। ਦਾਨ ਪੁੰਨ ਕਰਨ ਵਾਲੇ ਥੋੜੇ ਨੇ ਜਹਾਨ ਵਿਚ ਜੋੜ ਜੋੜ ਮਾਇਆ ਨੂੰ ਬਤੇਰੇ ਪਏ ਦੱਬਦੇ। ਕਾਲੀਦਾਸ ਥੋੜੇ ਲੋਕ ਗੁਰੂ ਦੀ ਪਰੀਤ ਵਾਲੇ ਜਾਨ ਚਾ ਕੁਰਬਾਨ ਕੀਤੀ ਜਿਨ੍ਹਾਂ ਪਿੱਛੇ ਰੱਬਦੇ।

॥ ਛੰਦ ॥

ਗੁਰ ਕਿਵੇਂ ਨਾ ਜਾਨੇ ਜਿਸਨੇ ਖੇਲ ਰਚਾਇਆ। ਹੁਣ ਸਿੱਖ ਅਸਾਡਾ ਭੀੜਾ ਦੇ ਵਿਚਆਇਆ। ਵਿਚ ਖੂਹਦੇ ਬੈਠਾ ਗੁਰ ਕਾ ਨਾਮ ਉਚਾਰਦਾ। ਕੁਝ ਡਿਗਨ ਦਾ ਨਾ ਖ਼ਤਰਾ ਨਾ ਕੁਝ ਭਾਰਦਾ। ਕੁਝ ਲੰਗਰ ਦੀ ਤਕਲੀਫ਼ ਵਲੋਂ ਦਿਲ ਆਇਆ। ਨਹੀਂ ਭਾਰ ਸਿਰੇ ਤੋਂ ਲੱਕੜੀਆਂ ਦਾ ਲਾਹਿਆ। ਹੈ ਪ੍ਰੇਮ ਜਿਨਾਂ ਦੇ ਦਿਲ ਵਿਚ ਡੇਰਾ ਸੱਚ ਦਾ। ਹੈ ਸ਼ੋਕ ਤਿਨਾਂ ਦੇ ਲੂੰ ਲੂੰ ਅੰਦਰ ਰੱਚਦਾ। ਜਿਸ ਪਰੇਮ ਨਗਰ ਦੀ ਭਿੱਠੀ ਯਾਰੋ ਗਲੀ ਹੈ। ਉਸ ਹਰ ਦਮ ਸੀਸ ਟਕਾਇਆ ਅਪਨਾ ਤਲੀ ਹੈ। ਗੁਰ ਕਰੇ ਪਰੀਖਾ

ਭੇਦਨਾ ਕਰਦਾ ਜਾਹਿਰਾ। ਇਹ ਸਿੱਖ ਅਸਾਡਾ ਵਿੱਚੋਂ ਹੈਕਿ ਬਾਹਿਰਾ। ਕੁਝ ਡਿਗਨ ਵੱਲੋਂ ਮੂਲ ਨਾ ਝੁਰਦਾ ਮੰਝ ਜੀ॥ ਪਰ ਲੰਗਰ ਵੱਲੋਂ ਡਾਢਾ ਦਿਲ ਨੂੰ ਰੰਜਜੀ। ਪਿਆ ਅਰਜ਼ਾਂ ਕਰਦਾਗਲਵਿਚ ਪੱਲਾ ਪਾਇਕੇ। ਲੌ ਸਾਰ ਅਸਾਡੀ ਛੇਤੀ ਸਤਿਗੁਰ ਆਇਕੇ। ਜਦ ਇਕ ਮਨ ਹੋਕੇ ਯਾਦ ਕੀਤਾ ਮਹਾ-ਰਾਜ ਨੂੰ। ਉਠ ਬੈਠੇ ਬਨਿਆਂ ਤਨਿਆਂ ਛੋੜ ਸਮਾਜ ਨੂੰ। ਲੈ ਆਓ ਲੱਜਾਂ ਛੇਤੀ ਇਹ ਫ਼ਰਮਾਵੰਦੇ। ਤਤਕਾਲ ਪਿ-ਆਦੇ ਨੰਗੀ ਪੈਰੀਂ ਧਾਵੰਦੇ। ਸਿਖ ਘੋੜਾ ਜੋੜਾ ਲੈਕੇ ਪਿਛੋਂ ਜਾਵੰਦੇ। ਪਰ ਭਗਤ ਵਛਲ ਗੁਰ ਸਾਹਿਬ ਪਰੇ ਹਟਾਵੰਦੇ। ਝਬ ਜਾਏ ਖਲੋਤੇ ਖੂਹ ਤੇ ਵਾਜਾਂ ਮਾਰਦੇ। ਹੁਨ ਭਗਤ ਪ੍ਰੇਮੀ ਵਿਚੋਂ ਸ਼ਬਦ ਉਚਾਰਦੇ। ਮੇਰੇ ਆਓ ਦਾਤਾ ਰਾਖਨ-ਹਾਰ ਗੋਪਾਲ ਜੀ। ਤੁਸੀ ਵਿੰਗਾ ਹੋਵਨ ਦੇਵੋ ਇਕਨਾ ਵਾਲ ਜੀ। ਕਿਯਾ ਛੋਟਾ ਜੈਸਾ ਖੂਹ ਬੜਾ ਜੋ ਸਿੰਧ ਸੀ। ਗਜ ਡੁਬਨ ਲੱਗਾ ਤੁਸਾਂ ਬਚਾਈ ਜਿੰਦ ਸੀ। ਤੁਸੀ ਮਾਤ ਪਿਤਾ ਦੇ ਵਾਂਗਰ ਲੈਂਦੇ ਖ਼ਬਰ ਜੀ। ਪਰ ਦਿਲ ਨੂੰ ਆਵੇ ਡਾਢਾ ਮੁਸ਼ਕਲ ਸਬਰ ਜੀ। ਮੇਰੇ ਬਖ਼ਸ਼ੋ ਔਗਨ ਖਿਮਾ ਕਰੋ ਅਪਰਾਧ ਜੀ। ਹੁਨ ਮੰਝ ਜੋੜ ਕੇ ਹੱਥ ਕਰੇ ਫਰਯਾਦ ਜੀ।

( ਦੋਹਿਰਾ )

ਲਜ ਗੁਰੂ ਦੇ ਹੱਥ ਹੈ ਦੇਨ ਲੱਜ ਲਮਕਾਇ।
ਭਗਤਾਂ ਦੀ ਲਜ ਪਾਲਦੇ ਕੈਹਨ ਲੱਗੇ ਚੜ੍ਹ ਆਇ।

( ਕਬਿੱਤ )

ਮੰਝ ਨੇ ਅਵਾਜ ਕੀਤੀ ਸੁਨੋ ਮਹਾਰਾਜ ਮੇਰੇ ਸੈਹਜ ਨਾਲ ਪਿਛੋਂ ਮੈਨੂੰ ਬਾਹਰ ਨੂੰ ਨਕਾਲੀਏ। ਸੁਕਾ ਹੋਇਆ ਬਾਲਨ ਮੈਂ ਰਖਿਆਏ ਸੀਸ ਉਤੇ ਲੱਜ ਨਾਲ ਕੱਢ ਪੈਹਲਾਂ ਵਖਰਾ ਸਮਾਲੀਏ। ਸਤਿਗੁਰਾਂ ਦਾ ਮੂਲ ਨਾ ਦਵਾਰਾ ਕੋਈ ਦੂਰ ਭਾਈ ਪ੍ਰੀਤ ਰੀਤ ਮੰਝ ਵਾਲੀ ਸੰਜ ਸਮੇ ਪਾਲੀਏ। ਕਾਲੀਦਾਸ ਸ਼ਮਾ ਵੇਖ ਤਮਾ ਤ੍ਰਿਆ ਜੀਵਨੇ ਦਾ ਰਖੀਏ ਨਾ ਸੰਗ ਅੰਗ ਸ਼ਮਾ ਵਾਂਗ ਜਾਲੀਏ।

( ਦੋਹਰਾ )

ਸੁਖਨ ਸੁਨੇ ਜਦ ਮੰਝ ਦੇ ਭਰ ਆਏ ਗੁਰ ਨੈਨ। ਛਮ ਛਮ ਆਸੂ ਅੱਖੀਓਂ ਲਗੇ ਥੱਲੇ ਪੈਨ। ਕਰ ਦਖਲਾਵਨ ਸੂਰਮੇ ਕਾਇਰ ਮੂੰਹ ਥੀਂ ਕੈਹਨ। ਜੀਆ ਜੰਤ ਨੂੰ ਵੇਚਕੇ ਵਿਰਲੇ ਸਿੱਖੀ ਲੈਨ।

( ਛੰਦ )

ਸਿੱਖ ਨਕਾਲਨ ਮੰਝ ਨੂੰ ਗੁਰ ਦੇਨ ਸਹਾਰਾ। ਕੰਠ ਲਗਾਇਆ ਸਤਗੁਰਾਂ ਅਤ ਸਮਝ ਪਿਆਰਾ। ਨੈਨਾਂ ਵਿੱਚੋਂ ਪ੍ਰੇਮ ਦੀ ਵੈਂਹਦੀ ਜਲ ਧਾਰਾ। ਰਿੱਧੀ ਸਿੱਧੀ ਸੌਂਪ ਕੇ ਕੀਤਾ ਉਜਿਆਰਾ। ਕਦੀ ਨਾ ਮੂਲ ਨਖੁਟਦਾ ਗੁਰ ਕਾ ਭੰਡਾਰਾ। ਜਿਸ ਚਾਹੇ ਤਿਸ ਬਖ਼ਸ਼ਦਾ ਗੁਰ ਬਖ਼ਸ਼ਨਹਾਰਾ। ਅੰਤ ਵਖਾਲੇ ਸੁਖਾਂ ਨੂੰ ਦੁਖ ਦਾਰੂ ਭਾਰਾ। ਆਓ ਰਲ ਮਿਲ ਸਜਨੋਂ ਕੁਝ ਕਰੀਏ ਚਾਰਾ। ਦੁਰਲਭ ਮਾਨੁਖ ਦੇਹ ਹੈ

ਨਹੀਂ ਬਾਰਮ ਬਾਰਾ। ਸੇਵ ਕਰੋ ਸਤਿਗੁਰਾਂ ਕੀ ਹੋਵੇ ਨਿ-ਸਤਾਰਾ। ਸਭੇ ਧਾਤਾਂ ਮਰਦੀਆਂ ਵਿਚ ਔਖਾ ਪਾਰਾ। ਜੇ ਗੁਰ ਮਿਲੇ ਰਸਾਇਨੀ ਹੋਇ ਪਾਰ ਉਤਾਰਾ। ਕਰਨੀ ਕਰੀਏ ਮੰਝ ਦੀ ਝੂਠਾ ਸੰਸਾਰਾ। ਤਾਂ ਫਿਰ ਸੱਚੇ ਸਤਗੁਰਾਂ ਇਹ ਸ਼ਬਦ ਉਚਾਰਾ। "ਮੰਝ ਪਿਆਰਾ ਗੁਰੂ ਨੂੰ ਗੁਰਮੰਝ ਪਿਆਰਾ। ਮੰਝ ਗੁਰੂ ਕਾ ਬੋਹਥਾ ਜਗ ਲੰਘਨ ਹਾਰਾ"।

( ਦੋਹਰਾ )

ਕਥਾ ਸੁਨੇ ਜੋ ਮੰਝ ਦੀ ਆਵੇ ਚਿਤ ਹੁਲਾਸ।
ਕਾਲੀ ਦਾਸਾ ਵਾਹਿਗੁਰੂ ਸਿਮਰੋ ਸਾਸ ਗਰਾਸ।

ਸਮਾਪਤੰ

ੴ ਸਤਿਗੁਰ ਪ੍ਰਸਾਦਿ ॥

( ਦੋਹਰਾ )

ਜਨਮ ਮਨੁਖਾ ਪਾਇਕਰ ਕਰੋ ਸਦਾ ਸਤਸੰਗ।
ਅਟਲਰਾਏ ਕਾ ਲਿੱਖਤੇ ਸੁਨੋਂ ਸੁਘੜਪਰਸੰਗ।
ਪ੍ਰਗਟ ਭਏ ਜਗ ਤਾਰਨੇ ਸ੍ਰੀ ਗੁਰ ਹਰਗੋਬਿੰਦ।
ਜਪੇ ਅਕਾਗਰ ਚਿੱਤ ਜੋ ਪਾਰ ਪਵੇ ਭਵ ਸਿੰਧ।

( ਚੌਪਈ )

ਇਕ ਦਿਨ ਬੈਠੇ ਮਨ ਹਰਖਾਏ। ਪਰਮ ਪੁਰਖ ਕਾ ਧਿਆਨ ਲਗਾਏ। ਮਾਤ ਨਾਨਕੀ ਸਨਮੁਖ ਆਈ।

ਗੁਰ ਕੇ ਮੈਹਲ ਜਗਤ ਕੀ ਮਾਈ। ਨੈਨੋਂ ਸੇ ਵੈਹਤੀ ਜਲ ਧਾਰਾ। ਹਾਥ ਜੋੜਕੇ ਕਰੀ ਪੁਕਾਰਾ। ਸੁਤ ਅਭਲਾਖ ਮੇਰੇ ਮਨ ਭਾਰੀ। ਪੂਰਨ ਆਸਾ ਕਰੋ ਹਮਾਰੀ। ਸੁਨੋਂ ਪ੍ਰਭੂ ਦੇਵਨ ਕੇ ਦੇਵਾ। ਯਹੀ ਜਗਤ ਮੇਂ ਮੀਠਾ ਮੇਵਾ। ਕੂਲ ਕਲੇਸ਼ ਭਗਤਨ ਕੇ ਹਰਤੇ। ਆਸਾ ਮਨਸਾ ਪੂਰਨ ਕਰਤੇ। ਨਿਬਲ ਹੋਇ ਕਰ ਮਾਤਾ ਬੋਲੀ। ਕਰੋ ਦਾਨ ਕੁਛ ਪਾਓ ਝੋਲੀ। ਸੁਨੀ ਅਰਜ਼ ਜਬ ਦੀਨ ਦਿਆਲੂ। ਕਰਤ ਬਚਨ ਗੁਰ ਬਹੁਤ ਰਸਾਲੂ।

( ਕਬਿੱਤ )

ਜਪਜੀ ਦੀ ਪੈਹਲੀ ਪੌੜੀ ਉੱਠਕੇ ਪ੍ਰਾਤ ਸਮੇਂ ਹੋਇਕੇ ਅਕੰਤ ਵਿੱਤ ਨਿੱਤ ਜੋ ਧਿਆਈਏ। ਵਾਸਨਾ ਤੋਂ ਰੋਕ ਮਨ ਸ਼ੋਕ ਤੋਂ ਹਟਾਇ ਕਰ ਵੈਠਕੇ ਆਨੰਦ ਨਾਲ ਧਿਆਨ ਜੋ ਲਗਾਈਏ। ਔਰ ਨਹੀਂ ਜਾਪ ਜੇਹੜਾ ਤੀਨੂੰ ਤਾਪ ਦੂਰ ਕਰੇ ਆਪ ਜਪੋ ਨਾਮ ਜੀਆਂ ਹੋਰਨਾਂ ਜਪਾਈਏ। ਕਾਲੀ ਦਾਸ ਭਰਿਆ ਹੈ ਭੰਡਾਰ ਸਦਾ ਸਤਿਗੁਰਾਂ ਦਾ ਭਰਿਆਂ ਹੋਇਆਂ ਸਰਾਂ ਵਿੱਚੋਂ ਸੱਖਣੇ ਨਾ ਜਾਈਏ।

( ਦੋਹਿਰਾ )

ਨਾਮ ਜਪਨ ਤੇ ਪਾਈਏ ਧਰਮ ਅਰਥ ਅਰ ਕਾਮ।
ਚੌਥੇ ਪਾਏ ਮੋਖ ਕੋ ਅੰਤ ਸਮੇ ਗੁਰ ਧਾਮ।
ਪ੍ਰਗਟ ਭਏ ਸਭ ਚਿੰਨ੍ਹ ਜੀ ਜਬ ਬੀਤੇ ਦੋਏ ਮਾਸ।
ਖ਼ੁਸ਼ੀ ਰਹੈ ਦਿਨ ਰਾਤ ਜੀ ਮਨ ਮੇਂ ਅਧਕ ਹੁਲਾਸ।

( ਛੰਦ )

ਵਿਚ ਖ਼ੁਸ਼ੀ ਬਤਾਏ ਮਾਤਾ ਨੇ ਦਸ ਮਾਸ ਜੀ। ਨਿਤ ਨਾਮ ਅਰਾਧੇ ਗੁਰ ਕਾ ਸਾਸ ਗਰਾਸ ਜੀ। ਜਦ ਕਾਤਕ ਸੰਦੀ ਪੂਰਨਮਾਸ਼ੀ ਆਗਈ। ਛਬ ਨੀਕੀ ਸੁੰਦਰ ਰਾਤ ਚਾਨਨੀ ਛਾਗਈ। ਜਦ ਡੇਢ਼ ਪੈਹਰ ਸੀ ਰਾਤਰ ਪਿੱਛੇ ਰਹਿ ਗਈ। ਕਰਧਿਆਨ ਗੁਰੂ ਕਾ ਮਾਤ ਨਾਨਕੀ ਵੈਹਗਈ। ਅਸ਼ਨਾਨ ਪਾਏ ਜਦ ਵੈਠੀ ਧਿਆਨ ਲਗਾਇਕੇ । ਗੁਰ ਨਾਨਕ ਜੀ ਨੇ ਦਰਸ਼ਨ ਦਿੱਤਾ ਆਇਕੇ। ਦੋਊ ਹਾਥ ਜੋੜ ਕਰ ਉਸਤਤ ਕੀਤੀ ਮਾਤ ਜੀ। ਕਿਯਾ ਰੰਗ ਦਖਾਇਆ ਪਰਮ ਪਵਿੱਤ੍ਰ ਰਾਤ ਜੀ। ਸ੍ਰੀ ਮਾਤ ਨਾਨਕੀ ਮੁਖ ਸੇ ਲਗੀ ਉਚਾਰਨੇ। ਗੁਰ ਦਰਸ ਤੁਮਾਰਾ ਹੋਇਆ ਹੈ ਕਿਸ ਕਾਰਨੇ। ਜੋਸਗਲੀ ਸ੍ਰਿਸ਼ਟੀ ਤੁਮਰਾ ਧਿਆਨ ਲਗਾਉਂਦੀ। ਜਦ ਕਿਰਪਾ ਹੋਵੇ ਮੂਰਤ ਨਜ਼ਰੀ ਆਂਵਦੀ। ਅਜ ਬੜੀ ਅਨੁਗ੍ਰੈਹ ਕੀਨੀ ਹੈ ਇਸ ਦੀਨ ਤੇ। ਪਰ ਕਾਲੀ ਦਾਸਾ ਮੁਕਦੀ ਗੱਲ ਯਕੀਨ ਤੇ॥

( ਦੋਹਿਰਾ )

ਸਰਬ ਕਲਾ ਸਮਰਥ ਗੁਰ ਸਰਬ ਕਲਾ ਭਰਪੂਰ।
ਨਿਕਟ ਸਮਝੀਏ ਨਿਕਟ ਹੈ ਦੂਰ ਸਮਝੀਏ ਦੂਰ।

( ਚੌਪਈ )

ਸਤਿਗੁਰ ਕੈਹਨ ਬਾਤ ਸੁਨ ਭੋਰੀ । ਦੇਖੀ ਅਧਕ ਪਰੀਤਾ ਤੋਰੀ। ਸੋ ਜਨ ਦਰਸ਼ਨ ਕਰੇਂ ਹਮਾਰਾ। ਜਿਨਕੋ

ਕੇਵਲ ਪ੍ਰੇਮ ਪਿਆਰਾ। ਤੁਮ ਜੋ ਕਰਤੇ ਨਾਮ ਉਚਾਰਨ। ਪ੍ਰਗਟ ਭਏ ਤੁਮਰੇ ਹਿਤ ਕਾਰਨ। ਹਾਥ ਜੋੜ ਕਰ ਮਾਤ ਪੁਕਾਰੀ। ਤੁਮ ਹੋ ਧੰਨ ਭਗਤ ਹਿਤਕਾਰੀ । ਅਬ ਤੁਮ ਬਾਲਕ ਰੂਪ ਦਖਾਓ । ਕਰ ਕੁਛ ਲੀਲ੍ਹਾ ਮਨ ਹਰਖਾਓ। ਤਬ ਸਤਿਗੁਰ ਜੀ ਪਾਈ ਮਾਇਆ। ਬਾਲਕ ਹੋਕਰ ਦਰਸ ਦਖਾਇਆ। ਪੁਰਕੇ ਲੋਕ ਖਬਰ ਜਬ ਪਾਈ। ਨਰ ਨਾਰੀ ਸੁਭ ਦੇਨ ਵਧਾਈ। ਐਸਾ ਆਕਰ ਸਮਾ ਸੁਹਾਇਆ। ਸਾਰਦ ਸੇਸ਼ ਲਖੀ ਨਹੀਂ ਮਾਇਆ।

( ਦੋਹਿਰਾ )

ਬਾਜੇ ਬਜੇ ਦੁਵਾਰ ਪੈ ਸ਼ਬਦ ਪੜ੍ਹੇ ਕਰ ਚਾਏ।
ਲਗੇ ਕਰਨ ਉਤਸਾਹੇ ਸਭ ਮੰਗਲ ਸਾਜ ਸਜਾਏ।
ਗੁਰੂ ਰੂੰਬ ਸੇ ਨਿਕਸਿਓ ਅਟਲ ਰਾਏ ਜੀ ਨਾਮ।
ਚਾਰ ਕੂੰਟ ਦੇ ਕਰਨਗੇ ਚਰਨਾਂ ਕੋ ਪਰਨਾਮ।

( ਬੈਤ )

ਜਿਚਰ ਤੀਕ ਹੈ ਜ਼ਿਮੀ ਅਸਮਾਨ ਕਾਇਮ ਨਿਤ ਨਵਾਂ ਪਰਸੰਗ ਤੇ ਗੱਲ ਰੈਹਸੀ। ਹੋਇਆ ਸੁਪਨ ਜਹਾਨ ਦੇ ਵਿੱਚ ਭਾਈ ਅਟਲ ਰਾਏ ਦੀ ਭਗਤ ਅਚੱਲ ਰੈਹਸੀ। ਜਿਚਰ ਤੀਕ ਤਾਰਾ ਮੰਡਲ ਚੰਦ ਸੂਰਜ ਅਤੇ ਜਿਚਰ ਤਾਈਂ ਜਲ ਥਲ ਰੈਹਸੀ। ਕਾਲੀਦਾਸ ਨਿਸਚਾ ਕਰਕੇ ਸਮਝ ਲੈਨਾ ਅਟਲ ਰਾਏ ਦਾ ਨਾਮ ਅਟੱਲ ਰੈਹਸੀ।

( ਚੌਪਈ )

ਤੇਜ ਪਰਤਾਪ ਮਹਾਂ ਅਤ ਭਾਰਾ। ਬਾਬੇ ਜੀ ਕਾ ਖੇਲ ਨਿਆਰਾ। ਸੁੰਦਰ ਬਸਤਰ ਭੂਖਨ ਸਾਜੇ। ਮਸਤਕ ਮਾਹੇਂ ਚੰਦ ਬਿਰਾਜੇ। ਬਿਧਨਾ ਕਰ ਸਗਲੀ ਚਤਰਾਈ। ਬਾਬੇ ਜੀ ਕੀ ਬਨਤ ਬਨਾਈ। ਸੁੰਦਰ ਸੂਰਤ ਮੂਰਤ ਭੋਰੀ। ਲੜਕਨ ਮੇਂ ਖੇਲੇਂ ਬਲ ਜੋਰੀ। ਦੂਰ ਨਿਕਟ ਤੇ ਸੰਗਤ ਆਵੇ। ਦਰਸ਼ਨ ਕਰਕੇ ਲਾਭ ਉਠਾਵੇ। ਕਰੇ ਕਾਮਨਾ ਜੈਸੇ ਕੋਈ। ਮਨ ਬਾਂਛਤ ਫਲ ਪਾਵੇ ਸੋਈ। ਹਾਕਾਂ ਦੇਦੇ ਮੀਤ ਬੁਲਾਵੇਂ। ਸੰਗ ਸਖਾ ਸਭ ਖੇਲਨ ਜਾਵੇਂ। ਖੁੰਡੀ ਹਾਥਨ ਬੀਚ ਸੰਭਾਲੇਂ। ਬਾਹਿਨ ਕੋ ਬਲ ਗੇਂਦ ਨਿਕਾਲੇ।

( ਦੋਹਿਰਾ )

ਗੁਰਮੁਖ ਸੋਨੀ ਖੱਤਰੀ ਜਾਨੇ ਨਗਰ ਤਮਾਮ।
ਤਿਸਕੇ ਗ੍ਰੈਹ ਸੁਤ ਲਾਡਲਾ ਮੋਹਿਨ ਜਿਸ ਕਾ ਨਾਮ।
ਅਟਲ ਰਾਇ ਮਹਾਰਾਜ ਕੀ ਵਾਂ ਸੰਗ ਭਲੀ ਪ੍ਰੀਤ।
ਆਠ ਪਹਰ ਜਿਉਂ ਭਗਤ ਕੋ ਪ੍ਰਭ ਜੀ ਰਾਖੇ ਚੀਤ।

[ ਲਾਉਨੀ ]

ਸ੍ਰੀ ਅਟਲ ਰਾਇ ਬਾਬਾ ਜੀ ਖੇਲਨ ਜਾਵੇਂ। ਸਭ ਲੜਕੇ ਘਰ ਘਰ ਵਾਜਾਂ ਮਾਰ ਬੁਲਾਵੇਂ। ਇਕ ਰੋਜ ਹੋਇਆ ਗੁਰ ਕਰਨਾਨਿਧ ਕਾ ਕਰਨਾ। ਸਭ ਖੇਲਨ ਆਏ ਬਾਲ ਗੁਰੂ ਕੇ ਚਰਨਾ। ਸੋਈ ਜੀਵੇ ਭਾਇਾ ਜੀਵਦਿਆਂ ਜਿਸ ਮਰਨਾ। ਸੰਸਾਰ ਸਾਗਰ ਸੇਂ ਕਠਨ ਬੜਾ ਹੈ ਤਰਨਾ। ਸ੍ਰੀ ਬਾਬਾ ਜੀ

ਲੜਕਨ ਕੋ ਸ਼ਬਦ ਸੁਨਾਵੇਂ। ਸ੍ਰੀ ਅਟਲ ਰਾਏ ਬਾਬਾ ਜੀ ਖੇਲਨ ਜਾਵੇਂ। ਸ੍ਰੀ ਅਟਲ ਰਾਇ ਲੜਕਨ ਸੰਗ ਖੇਲ੍ਹ ਮਚਾਈ। ਜਬ ਖੇਲ ਚੁਕੇ ਸਿਰ ਮੋਹਨ ਬਾਜ਼ੀ ਆਈ। ਸ੍ਰੀ ਬਾਬੇ ਜੀ ਮੋਹਿਨ ਕੋ ਬਾਤ ਸੁਨਾਈ। ਕੱਲ ਖੇਲਨ ਕੋ ਨਹੀਂ ਦੇਰ ਲਗਾਨੀ ਭਾਈ। ਨਹੀਂ ਲੜਕੇ ਤੁਮ ਕੋ ਜੋਰੀ ਪਕੜ ਲਿਆਵੇਂ। ਸ੍ਰੀ ਅਟਲ ਰਾਏ ਬਾਬਾ ਜੀ ਖੇਲਨ ਜਾਵੇਂ। ਤਬ ਮੋਹਿਨ ਜੀ ਨੇ ਕਹਿਆ ਭਲਕ ਨੂੰ ਆਵਾਂ। ਦੇ ਬਾਜ਼ੀ ਤੁਮ ਸਿਰ ਬਾਜ਼ੀ ਔਰ ਝੜਾਵਾਂ। ਅੱਜ ਹਾਰ ਪੜੀ ਕੱਲ ਤੁਮ ਕੋ ਹਾਰ ਮਨਾਵਾਂ। ਮੈਂ ਜੇਕਰ ਜੀਤਾ ਰਿਹਾ ਜੀਤ ਘਰ ਜਾਵਾਂ। ਸਭ ਮਾਂ ਪਿਓ ਵਾਲੇ ਕਲ੍ਹ ਸਵੇਰੇ ਆਵੇਂ। ਸ੍ਰੀ ਅਟਲ ਰਾਏ ਬਾਬਾ ਜੀ ਖੇਲਨ ਜਾਵੇਂ। ਬੇਅੰਤ ਗੁਰੂ ਕਾ ਖੇਲ ਅੰਤ ਨਹੀਂ ਪਾਇਆ। ਜਬ ਰਾਤ ਪੇਈ ਮੋਹਿਨ ਨੂੰ ਨਾਂਗ ਡਸ ਖਾਇਆ। ਮੋਹਨ ਦੇ ਮਾਂ ਪਿਓ ਹਾਹਾਕਾਰ ਮਚਾਇਆ। ਅਸਚਰਜ ਤਮਾਸ਼ਾ ਸ਼ੈਹਰ ਵੇਖਨ ਨੂੰ ਆਇਆ। ਸ੍ਰੀ ਅਟਲ ਰਾਏ ਜੀ ਆਪਨੀ ਕਲਾ ਦਖਾਵੇਂ। ਸ੍ਰੀ ਅਟਲ ਰਾਏ ਬਾਬਾ ਜੀ ਖੇਲਨ ਜਾਵੇਂ।

( ਦੋਹਿਰਾ )

ਮੋਹਿਨ ਵਿਦਿਆ ਹੋਗਿਆ ਜਪਦਾ ਗੁਰਕਾ ਜਾਪ।
ਏਧਰ ਮਾਈ ਰੋਂਵਦੀ ਓਧਰ ਰੋਵੇ ਬਾਪ।

[ ਹੂੰਡਲੀ ]

ਖ਼ਬਰੇ ਪਿਛਲੇ ਜਨਮ ਮੇਂ ਕੌਣ ਕੀਆ ਥਾ ਪਾਪ। ਪੂਤ

ਪਿਆਰਾ ਟੁਰ ਗਿਆ ਦੇ ਕਰਕੇ ਸੰਤਾਪ। ਦੋਵੇਂ ਜੀ ਬੈਰਾਗ ਦੇ ਰੋਂਦੇ ਰਾਗ ਅਲਾਪ। ਕਰਤਾ ਆਪ ਕਰਾਂਵਦਾ ਕਿਸਨੂੰ ਦੋਸ ਸ੍ਰਾਪ। ਹੁਕਮੇ ਦੁਖ ਸੁਖ ਪਾਵਨਾ ਮਸਤਕ ਦਿੱਤਾ ਛਾਪ। ਕਾਲੀਦਾਸ ਗਤ ਆਪਣੀ ਆਪੇ ਜਾਨੇ ਆਪ।

ਸ਼ੇਅਰ।

ਅਟਲ ਰਾਏ ਜੀ ਨੂੰ ਕਿਸੇ ਖ਼ਬਰ ਕੀਤੀ ਮੋਹਿਨ ਯਾਰ ਪਰਲੋਕ ਸਧਾਰਿਆ ਜੇ। ਮੀਟੀ ਦੇਨ ਦਾ ਮਾਰਿਆ ਉਠ ਟੁਰਿਆ ਜ਼ਰਾ ਜਾਂਦਿਆਂ ਨੂੰ ਵਾਜ ਮਾਰਿਆ ਜੇ। ਮਾਤਾ ਪਿਤਾ ਰੋਂਦੇ ਆਹੀਂ ਮਾਰਦੇ ਜੀ ਜਾਏ ਮੂਲ ਨਾ ਦੁਖ ਸਹਾਰਿਆ ਜੇ। ਜਿਵੇਂ ਸਾਧ ਸਮਾਧ ਅਖੰਡ ਲਾਂਦੇ ਚੁਪ ਕੀਤਿਆਂ ਮੋਨ ਨੂੰ ਧਾਰਿਆ ਜੇ। ਇਹ ਤਾਂ ਕੁਲ ਸੰਸਾਰਦੀ ਝੂਠ ਬਾਜ਼ੀ ਐਸਾ ਕੌਣ ਜੋ ਦਾਓ ਨਾ ਹਾਰਿਆ ਜੇ। ਹੱਥ ਮਾਰ ਕੇ ਹੱਥ ਤੇ ਨੱਸ ਗਿਆ ਕਰਨੀ ਆਪਨੀ ਨਾਲ ਖਲ੍ਹਾਰਿਆ ਜੇ। ਵੇਖੋ ਕਹੇ ਕਵੇਲੜੇ ਮੌਤ ਆਈ ਵੇਲਾ ਵਕਤ ਨਾ ਮੂਲ ਵਚਾਰਿਆ ਜੇ। ਕਾਲੀਦਾਸ ਮਨੁੱਖ ਦਾ ਜਨਮ ਪਾਕੇ ਵਿਚ ਭਜਨ ਦੇ ਵਕਤ ਗੁਜ਼ਾਰਿਆ ਜੇ।

( ਦੋਹਿਰਾ )

ਮੋਹਿਨ ਦੇ ਘਰ ਆਗਏ ਅਟਲ ਰਾਏ ਮਹਾਰਾਜ।
ਮੀਤ ਹਮਾਰੇ ਬੋਲਨਾ ਬਾਹਰੋਂ ਕਰਨ ਅਵਾਜ।

[ ਬਿਸ਼ਨਪਦ ]

ਮੋਹਿਨ ਨਾ ਬੋਲਦਾ ਮੂਲ ਬੁਲਾਵਨ ਅਟਲ ਰਾਏ

ਮਹਾਰਾਜ। ਮੋਹਿਨ ਨਾ ਬੋਲਦਾ ਮੂਲ ਪਿਆ ਹਮਦੂਲ ਨਾ ਨੈਨੀਂ ਤੱਕਦਾ । ਨਹਾਂ ਜਿਚਰ ਬੁਲਾਵੇ ਖਸਮ ਬੋਲ ਨਹੀਂ ਸੱਕਦਾ। ਵੇਖਦਾ ਕੌਤਕ ਸਕਲ ਸਮਾਜ । ਮੋਹਿਨ ਨਾ ਬੋਲਦਾ ਮੂਲ। ਆ ਪਾਈ ਕਾਲਨੇ ਫਾਂਸ। ਨਿਕਲ ਗਏ ਸਾਂਸ। ਨਹੀਂ ਦਮ ਆਵੇ। ਕਰਨੀ ਦੇ ਬਗੈਰੋਂ ਮੁਰਦਾ ਕੌਣ ਉਠਾਵੇ । ਉਡਾਰੀ ਲੈ ਗਿਆ ਵਾਂਗਰ ਬਾਜ। ਮੋਹਨ ਨਾ ਬੋਲਦਾ ਮੂਲ। ਕੁਦਰਤ ਨੇ ਮਿਲਾਇਆ ਮੇਲ ਮਿੱਟੀ ਦਾ ਖੇਲ ਖਲੌਨਾ ਬਨਿਆਂ। ਹੈ ਪੰਜ ਤੱਤ ਦਾ ਤਾਨਾ ਸਭ ਵਿਚ ਤਨਿਆਂ। ਸੁਫਨ ਵਿਚ ਕਰ ਰਿਹਾ ਰਾਜਾ ਰਾਜ। ਮੋਹਨ ਨਾ ਬੋਲਦਾ ਮੂਲ। ਕਿਹਾ ਅਟਲ ਰਾਏ ਸੁਣ ਯਾਰ ਨਾ ਹੋ ਅਸਵਾਰ ਵਾਗ ਨੂੰ ਮੋੜੇਂ। ਤੂੰ ਕਰੇਂ ਬਹਾਨਾ ਲਾਖ ਨਾ ਮੀਟੀ ਛੋੜੇਂ। ਦਾਸਕੀ ਸਤਿਗੁਰ ਰਾਖੇ ਲਾਜ। ਮੋਹਨ ਨਾ ਬੋਲਦਾ ਮੂਲ ॥

ਵੈਰਾਗ ਸਖਾ ॥ ਰਾਗ ਸੋਹਨੀ

( ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ )

ਅਸੀ ਇਕ ਦੂਜੇ ਨੂੰ ਵਾਜਾਂ ਮਾਰ ਬੁਲਾਵੰਦੇ। ਨਿਤ ਚਾਈਂ ਚਾਈਂ ਰਲ ਮਿਲ ਖੇਡਨ ਜਾਵੰਦੇ। ਕਿਸ ਗੱਲੇ ਕੀਤੀ ਚੁਪ ਮੋਨ ਨੂੰ ਧਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ । ਲੈ ਖੁੰਡੀ ਖਿਦੋ ਚਕਲੀ ਲਾਟੂ ਗੁਲੀਆਂ। ਸਭ ਸਖਾ ਰੋਵੰਦੇ ਕੱਢ ਵਚਾਰੇ ਬੁਲੀਆਂ। ਤੂੰ ਚੰਗਾ ਮੰਦਾ ਵੇਲਾ ਨਹੀਂ ਵਚਾਰਿਆ। ਉਠ ਛੇਤੀ ਛੇਤੀ

ਮੋਹਿਨ ਯਾਰ ਪਿਆਰਿਆ । ਕਿਆ ਅੱਚਨਚੇਤੀ ਨਾਂਗ ਬੇਦਰਦੀ ਲੜਗਿਆ । ਸਭ ਤ੍ਰਾਸ ਤ੍ਰਾਸ ਪਏ ਕਰਦੇ ਮੋਹਿਨ ਮਰ ਗਿਯਾ। ਨਹੀਂ ਦੁਖ ਜੁਦਾਈ ਸੈਂਦਾ ਜਾਏ ਸਹਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ। ਤੇਰਾ ਨਾਓਂ ਲੈਲੈ ਰੋਂਦੇ ਬਾਬੂ ਮਾਈਆਂ । ਘਰ ਵਿਚ ਪਿਆ ਕਰਲੱਟ ਮਾਰਦੇ ਢਾਈਆਂ। ਤੂੰ ਸੀਨਾ ਸੜਦਾ ਮੂਲ ਨਾ ਸਾਡਾ ਠਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ। ਸਭ ਯਾਰ ਕਰੇਂਦੇ ਗੱਲਾਂ ਸਾਡਾ ਯਾਰ ਸੀ। ਭਾਈ ਮੋਹਿਨ ਸੈਂਦਾ ਸਭਨਾਂ ਨਾਲ ਪਿਆਰ ਸੀ । ਦੋ ਘੜੀ ਅਕੱਠੇ ਬਹਿਕੇ ਵਕਤ ਗੁਜ਼ਾਰਿਆ। ਉਠ ਛੇਤੀਛੇਤੀਮੋਹਿਨ ਯਾਰ ਪਿਆਰਿਆ। ਵਿਚ ਦੁਨੀਆਂ ਮੋਹ ਮੁਹੱਬਤ ਮਿਠੀ ਛੁਰੀ ਹੈ। ਇਹ ਬੁਰੀ ਜੁਦਾਈ ਬੁਰੀ ਜੁਦਾਈ ਬੁਰੀ ਹੈ। ਤੂੰ ਕਦੀ ਤੇ ਅੱਖੀਂ ਖੋਲ ਗੁਰੂ ਦਿਆ ਤਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ। ਸਭ ਥੱਕੇ ਵਾਜਾਂ ਮਾਰ ਕਦੀ ਤੇ ਬੋਲ ਤੂੰ। ਜੋਬੀਤੀ ਤੇਰੇ ਨਾਲ ਦੁਖੜਾ ਖੋਲ ਤੂੰ। ਤੈਥੋਂ ਘੋਲ ਘੁਮਾਈਆਂ ਭੈਨਾਂ ਤਨ ਮਨ ਵਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ। ਇਸ ਕੋਠੇ ਵਿਚ ਮੁਸਾਫ਼ਰ ਚਿਰ ਦਾ ਵੱਸਦਾ । ਕਿਉਂ ਰੁਠਾ ਜਾਂਦਾ ਕੇੜ੍ਹੀ ਗੱਲੇ ਨੱਸਦਾ। ਵੈ ਪਿਆ ਅਖ਼ੀਰੀ ਕੱਚਾ ਕੋਟ ਉਸਾਰਿਆ। ਉਠ ਛੇਤੀ ਛੇਤੀ ਮੋਹਿਨਯਾਰ ਪਿਆਰਿਆ। ਤੂੰ ਨਾ ਜਾ ਤੈਨੂੰ ਵਾਜਾਂ ਮਾਰ ਬੁਲਾਂਵਦੇ । ਹੁਨ ਤੇਰੀ

ਥਾਏਂ ਯਾਰ ਅਸੀ ਟੁਰਜਾਂਵਦੇ। ਜਦ ਬਾਬੇ ਜੀ ਨੇ ਐਸਾ ਸ਼ਬਦ ਉਚਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ। ਨਹੀਂ ਸਹਿਆ ਪ੍ਰਾਇਆ ਦੁਖ ਲਿਆ ਹੈ ਵੰਡ ਜੀ। ਜੋ ਟੁਟੀ ਹੋਈ ਗੁਪਾਲ ਦਿਤੀ ਹੈ ਗੰਢ ਜਾ। ਤਦ ਮੋਹਿਨ ਨੇ ਫੜਕਾਰਾ ਮੂੰਹ ਥੀਂ ਮਾਰਿਆ। ਉਠ ਛੇਤੀ ਛੇਤੀ ਮੋਹਿਨ ਯਾਰ ਪਿਆਰਿਆ ॥

[ ਬਿਸ਼ਨਪਦ ]

ਅਬ ਖੇਲ ਖੇਲਨ ਨੂੰ ਜਾਈਏ। ਉਠ ਮੋਹਿਨ ਯਾਰ ਪਿਆਰਿਆ। ਤੈਂ ਸੰਗ ਪ੍ਰੀਤ ਕਰਨ ਸਭ ਲੜਕੇ। ਆਨ ਜਗਾਵਨ ਸੋਇਆਂ ਤੜਕੇ। ਹੁਨ ਟੁਰ ਪਿਓਂ ਅਖੀਰੀ ਲੜਕੇ ਕਿਸਨੇ ਤੈਨੂੰ ਮਾਰਿਆਂ। ਅਸੀ ਉਸਨੂੰ ਪਗੜ ਮੰਗਾਈਏ। ਅਬ ਖੇਲ ਖੇਲਨ ਨੂੰ ਜਾਈਏ ॥ ਮਾਤਾ ਵਾਲ ਸੀਸ ਤੋਂ ਖੋਵੇ। ਹੰਝੂ ਨਾਲ ਪਈ ਮੁਖ ਧੋਵੇ। ਪਿਤਾ ਬਿਆਕਲ ਤੜਪੇ ਰੋਵੇ। ਲੋਕ ਜਗਾਂਦਾ ਹਾਰਿਆ। ਅਸੀ ਵਾਜਾਂ ਮਾਰ ਬੁਲਾਈਏ। ਅਬ ਖੇਲ ਖੇਲਨ ਨੂੰ ਜਾਈਏ। ਸਗਲੇ ਮੀਤ ਦਵਾਲੇ ਡੋਲੇਂ। ਚੰਦਰ ਮੁਖੀ ਨਾ ਮੁਖੜਾ ਖੋਲੇਂ। ਯਾਰ ਅਸਾਡੇ ਨਾਲ ਨਾਬੋਲੇਂ। ਕਾਹੇ ਮੋਨ ਨੂੰ ਧਾਰਿਆ। ਲੱਗ ਛਾਤੀ ਮਨ ਹਰਖਾਈਏ। ਅਬ ਖੇਲ ਖੇਲਨ ਨੂੰ ਜਾਈਏ। ਡਸਿਆ ਨਾਂਗ ਬੜੇ ਅਤ ਜ਼ੈਹਰੀ। ਸੋਇਓਂ ਨੀਂਦ ਸੁਪਨ ਕੀ ਗੈਹਰੀ। ਤੂੰ ਨਾਂ ਮਰੇਂ ਮਰਨ ਤੇਰੇ ਵੈਰੀ। ਜਿਨਾਂ ਨਾਮ ਵਸਾਰਿਆਂ।

ਕਾਲੀਦਾਸ ਗੁਰੂ ਨੂੰ ਧਿਆਈਏ। ਅਬ ਖੇਲ ਖੇਲਨ ਨੂੰ ਜਾਈਏ ॥

[ ਬਿਸ਼ਨਪਦ ]

ਸਿਰੀ ਅਟਲ ਰਾਇ ਫਰਮਾਇਆ। ਸਭ ਹਟੋਦਵਾਲਿਓਂ ਲੋਕ ਜੀ। ਬਾਬੇ ਖੂੰਡੀ ਨਾਲ ਛੁਹਾਈ। ਮੋਹਿਨ ਕਹਿਆ ਹਾਏ ਮੇਰੀ ਮਾਈ। ਗਈ ਜਾਨ ਘਟ ਅੰਤਰ ਆਈ। ਦੂਰ ਹੋਇਆ ਸਭ ਰੋਗ ਜੀ। ਝਟ ਪਾਸੇ ਨੂੰ ਪਰਤਾਇਆ। ਸਿਰੀ ਅਟਲ ਰਾਇ ਫਰਮਾਇਆ। ਹਰੀ ਹੋਈ ਕਾਇਆ ਕਮ-ਲਾਨੀ। ਜਪਨ ਲੱਗੀ ਜੀਭਾ ਗੁਰ ਬਾਨੀ। ਮੋਹਿਨ ਕਿਹਾ ਲਿਆਓ ਪਾਨੀ। ਖਾਵਾਂ ਮੋਹਿਨ ਭੋਗ ਜੀ। ਮੈਨੂੰ ਡਾਢਾ ਭੂਖ ਸਤਾਇਆ। ਸਿਰੀ ਅਟਲ ਰਾਇ ਫਰਮਾਇਆ। ਬਾਬੇ ਕਿਹਾ ਕਹੋ ਹਰ ਹਰ ਜੀ। ਕੌਣ ਕਹੈ ਮੋਹਿਨ ਗਿਯਾ ਮਰ ਜੀ। ਪੰਛੀ ਗਗਾ ਹਲਾਵੰਨ ਪਰ ਜੀ। ਕਹਾਂ ਗਈ ਮੇਰੀ ਚੋਗ ਜੀ। ਗੁਰ ਸ਼ਕਤੀ ਨਾਲ ਜਵਾਇਆ। ਸਿਰੀ ਅਟਲ ਰਾਏ ਫਰਮਾਇਆ। ਕਾਲੀਦਾਸ ਸਭ ਬਾਬੂ ਮਾਈਆਂ। ਨਰ ਨਾਰੀ ਸਭ ਦੇਨ ਵਧਾਈਆਂ। ਗੁਰ ਬਾਬੇ ਦੀਆਂ ਧੱਨ ਕਮਾਈਆਂ। ਨਾ ਕੋਈ ਹੋਇਆ ਨਾ ਹੋਗ ਜੀ। ਕਲਜੁਗ ਮੇਂ ਨਾਮ ਜਪਾਇਆ। ਸਿਰੀ ਅਟਲ ਰਾਏ ਫਰਮਾਇਆ ॥

[ ਸ਼ੇਅਰ ]

ਸੱਚੇ ਸਤਿਗੁਰਾਂ ਨੂੰ ਅੱਚਨਚੇਤ ਐਵੇਂ ਕਿਸੇ ਜਾਇਕੇ

ਖ਼ਬਰ ਸੁਨਾਇ ਵਿੱਤੀ। ਕਲੂ ਕਾਲ ਦੇ ਵਿੱਚ ਪ੍ਰਗਟ ਹੋਏ ਬਾਬੇ ਜ਼ਾਹਿਰੀ ਕਲਾ ਦਿਖਾਇ ਦਿਤੀ। ਮੋਹਿਨ ਪੁਤ ਜੋ ਸੋਹਿਨੀ ਖੱਤਰੀ ਦਾ ਵਿੱਚ ਮੂਏ ਦੇ ਜਾਨ ਹੈ ਪਾਇ ਦਿੱਤੀ। ਕਾਲੀ ਦਾਸ ਸਭ ਗੱਲ ਮਸ਼ਹੂਰ ਹੋਈ ਲੋਕਾਂ ਪਲਕ ਦੇ ਵਿਚ ਧੁਮਾਇ ਦਿਤੀ॥ ( ਦੋਹਿਰਾ )

ਘਰ ਤੋਂ ਗਏ ਸਵੇਰ ਦੇ ਆਨ ਹੋਈ ਜਦ ਸ਼ਾਮ।
ਹਾਥ ਜੋੜ ਕੇ ਗੁਰਾਂ ਕੋ ਆਨ ਕੀਆ ਪਰਨਾਮ।

( ਚੌਪਈ )

ਅਟਲ ਰਾਏ ਜੀ ਕਰਕੇ ਕਰਨੀ। ਆਨ ਲੱਗੇ ਸਤਿ-ਗੁਰ ਕੀ ਚਰਨੀ। ਮਹਾਰਾਜ ਬੋਲੇ ਸੁਨ ਸੰਤਾ। ਈਸ਼੍ਵਰ ਕੇ ਸਗਲੇ ਜੀਆ ਜੰਤਾ। ਅਪਨਾ ਖੇਲ ਆਪ ਪ੍ਰਭ ਕੀਨਾ। ਇਸਾਂ ਦਖਲ ਕਾਹੇ ਕੋ ਦੀਨਾ। ਦੋ ਤਲਵਾਰੇਂ ਏਕ ਮਿ-ਆਨ। ਏਕ ਮਾਹਿੰ ਦੋਏ ਨਾਹਿ ਸਮਾਨ। ਅਬ ਜੋ ਤੁਰਕ ਮਰੇਗਾ ਕੋਈ। ਆਨ ਪੜੇ ਹਮਰੇ ਗਲ ਸੋਈ। ਜਾਂ ਹਮ ਕਰਾਮਾਤ ਦਖਲਾਵੇਂ। ਜਾਂ ਹਮ ਨਗਰੀ ਛੋਡ ਸਿਧਾਵੇਂ। ਅਟਲ ਰਾਏ ਜੀ ਕੀਆ ਨਾ ਚੰਗਾ। ਪ੍ਰਭ ਕਾਂ ਭੇਦ ਕੀਆ ਕਿਉਂ ਨੰਗਾ। ਪੜਦਾ ਕੀਆ ਹਮਾਰਾ ਜ਼ਾਹਿਰ। ਦੂਜਾ ਪ੍ਰਭ ਆਗਿਆ ਤੇ ਬਾਹਿਰ।

( ਦੋਹਿਰਾ )

ਅਬ ਹਮ ਰਹੈ ਜਾਂ ਤੁਮ ਰਹੋ ਦੋ ਕਾ ਰੈਹਨ ਨਾ ਠੀਕ।
ਪ੍ਰਭ ਸੋਂ ਕਰੀ ਬਰਾਬਰੀ ਬੈਠੇ ਹੋਇ ਸ਼ਰੀਕ।

( ਚੌਪਈ )

ਪਿਤਾ ਪਤਾਮਾ ਸੀਸ ਗਵਾਇਆ। ਕਰਾਮਾਤ ਕੋਨਹੀਂ ਦਖਲਾਇਆ। ਮੀਠਾ ਕਰ ਜਾਤਾ ਪ੍ਰਭੁ ਭਾਨਾ। ਹਿਰਦੇ ਮਾਹੇਂ ਭੇਦ ਲੁਕਾਨਾ। ਜੀਆ ਜੰਤ ਜੋ ਹੋਏਂ ਅਕਾਰ। ਦੁਖ ਸੁਖ ਹੈ ਕਰਮਾਂ ਅਨੁਸਾਰ। ਅਟਲ ਰਾਇ ਸੁਨ ਕਰ ਗੁਰ ਬੈਨ। ਭਰ ਆਏ ਪਾਨੀ ਸੋਂ ਨੈਨ। ਐਸਾ ਆਕਰ ਭਯਾ ਵੈਰਾਗ। ਮਨ ਕਰਕੇ ਸਭ ਕਾਇਆ ਤਿਆਗ। ਢੂੰਡੀ ਜਾਕਰ ਜਗਾ ਅਕੇਲੀ। ਜਾਂ ਕੋਈ ਸੰਗ ਨਾ ਸਾਥੀ ਬੇਲੀ। ਚਰਨੋਂ ਕਾ ਹਿਰਦੇ ਧਰ ਧਿਆਨ। ਗੁਰ ਗੁਰ ਜਪਤੇ ਦੀਏ ਪ੍ਰਾਨ। ਕੁਸ਼ਾ ਬਛਾ ਕਰ ਕੀਨਾ ਆਸਨ। ਛੋੜ ਦੀਆ ਮਾਟੀ ਕਾ ਬਾਸਨ।

( ਦੋਹਿਰਾ )

ਸ੍ਰੀ ਗੁਰ ਹਰ ਗੋਬਿੰਦ ਕੀ ਲਈ ਆਗਿਆ ਮਾਨ।
ਜੋਤੀ ਜੋਤ ਸਮਾ ਗਏ ਪਾਇਓ ਪਦ ਨਿਰਬਾਨ।

( ਸ਼ੇਹਰ )

ਸਿਖ ਦੌੜਦੇ ਗੁਰਾਂ ਦੇ ਪਾਸ ਆਏ ਅਟਲ ਰਾਏ ਪਰ-ਲੋਕ ਸਧਾਰ ਗਏ। ਹਰ ਹਰ ਕਹਿੰਦਿਆਂ ਹਰੀ ਕਾ ਰੂਪ ਹੋਏ ਹਰ ਹਰ ਕਹਿੰਦਿਆਂ ਹਰੀ ਦੁਆਰ ਗਏ। ਸਾਰੇ ਸੁਨ-ਦਿਆਂ ਗੱਲ ਅੱਟਲ ਰਾ ਦੀ ਛੋਟੇ ਬੜੇ ਸਭ ਹੋਏ ਤਿਆਰ ਗਏ। ਮਾਤਾ ਸੁਖਨ ਤਿੱਖੜੇ ਤੀਰ ਸੁਣੇ ਦੁਸਰ ਨਿਕਲ ਕਲੇਜਿਓਂ ਪਾਰ ਗਏ। ਹੰਝੂ ਛਮਾ ਛਮ ਬਰਸਦੇ ਪੈਨ ਝੋਲੀ

ਲੋਕ ਰੋਂਦਿਆਂ ਰੋਂਦਿਆਂ ਹਾਰ ਗਏ। ਹਰ ਇਕ ਪਿਆ ਵਯੋਗ ਦੇ ਵਿੱਚ ਤੜਫੇ ਛੁਟ ਕੁਲ ਤੋਂ ਕਾਰ ਵਿਹਾਰ ਗਏ। ਖ਼ਾਲੀ ਸੁਟਕੇ ਆਪਨੇ ਪਿੰਜਰੇ ਨੂੰ ਹੋ ਪੰਛੀਆਂ ਵਾਂਗ ਉਡਾਰ ਗਏ। ਏਸ ਜਗਤ ਨੂੰ ਸ਼ਕਤ ਵਖਾਲ ਕੇ ਜੀ ਕੇੜੀ ਤਰਫ ਨੂੰ ਚੱਲ਼ ਅਵਤਾਰ ਗਏ। ਐਡੇ ਲਾਡਲੇ ਪੁਤ ਪਿਆਰ ਵਾਲੇ ਵੇਖੋ ਛੇਕੜੇ ਫੇਰ ਵਸਾਰ ਗਏ। ਵੇਖੋ ਮੁਇਆਂ ਨੂੰ ਫੇਰ ਜੁਵਾਇਆ ਚਾ ਅਤੇ ਜੀਵੇਂਦੇ ਜਾਨਕੇ ਮਾਰ ਗਏ। ਅਚਨ ਚੇਤ ਤਿਆਰੀਆਂ ਕੂਚ ਦੀਆਂ ਵੇਲਾ ਵਕਤ ਨਾ ਮੂਲ ਵਚਾਰ ਗਏ। ਕਾਲੀ ਦਾਸ ਜੋ ਹੁਕਮ ਦੇ ਨਾਲ ਹੋਏ ਨਾਲ ਹੁਕਮ ਦੇ ਛੱਪ ਆਕਾਰ ਗਏ।

( ਤਥਾ )

ਚਾਦਰ ਤਾਨ ਸੁਤੇ ਅਟਲ ਰਾਇ ਹੋਰੀ ਅੱਗੇ ਕਿਸੇ ਦੇ ਭੇਦ ਲਖਾਇਆ ਨਾ। ਵਿਚ ਜੋਤ ਅਗਮ ਦਾ ਰੂਪ ਹੋਏ ਸਾਸ ਪਰਤ ਕੇ ਅੰਦਰੋ ਆਇਆ ਨਾ। ਵਾਕ ਸਿੱਧ ਕੀਤਾ ਗੁਰਾਂ ਪੂਰਿਆਂ ਦਾ ਚਿੱਤ ਵਿੱਚ ਕਲੇਸ਼ ਉਠਾਇਆ ਨਾ। ਕਾਲੀ ਦਾਸ ਵਿੱਚ ਸੁਖਾਂ ਦੀ ਨੀਂਦ ਸੁਤੇ ਜਿਥੋਂ ਪਰਤ ਕੇ ਕਿਸੇ ਉਠਾਇਆ ਨਾ॥

ਸ੍ਰੀ ਗੁਰ ਬਚਨ ਉਚਾਰਿਆ ਧਰੋ ਧੀਰ ਸਭ ਲੋਕ।
ਜੋ ਉਪਜੇ ਸੋ ਬਿਨਸ ਹੈ ਫਿਰ ਕਾਹੇ ਕਾ ਸ਼ੋਕ।

( ਬਿਸ਼ਨ ਪਦ )

ਚੰਦਨ ਦੀ ਚਿਖਾ ਬਨਾਕੇ। ਸ੍ਰੀ ਅਟਲ ਰਾਏ ਨੂੰ ਪਾਵੰਦੇ। ਚੰਦਨ ਸੰਦੀ ਚਿਖਾ ਬਨਾਈ। ਫੂਲ ਡਾਲ ਗਲ ਦੀਨੇ ਪਾਈ। ਕੋਲ ਵਚਾਰੀ ਬੈਠੀ ਮਾਈ। ਰਾਗੀ ਸ਼ਬਦ ਸੁਨਾਵੰਦੇ। ਸਭ ਬੋਲਨ ਸਾਜ ਵਜਾਕੇ। ਚੰਦਨ ਦੀ ਚਿਖਾ ਬਨਾਕੇ ਏਕ ਕਹੈ ਬਾਬਾ ਮੇਰਾ ਬੇਲੀ। ਏਕ ਕਹੈ ਮੇਰੇ ਦਿਲ ਦਾ ਮੇਲੀ। ਗਲੇ ਪਾਇਕਰ ਕਫ਼ਨੀ ਸੇਹਲੀ। ਸੇਜਾ ਪਰ ਬਠਲਾਂਵਦੇ। ਸਭ ਵੇਖਨ ਹੁਮ ਹੁਮਾਕੇ। ਚੰਦਨ ਦੀ ਚਿਖਾ ਬਨਾਕੇ। ਕੌਣ ਕਰੇ ਐਸੀ ਜੋ ਕਰਨੀ। ਤੀਨ ਲੋਗ ਸੇਵੇਂ ਲਗ ਚਰਨੀ। ਨਾਮ ਰਹੈ ਜਬ ਲਗ ਯਹਿ ਧਰਨੀ। ਗੁਨੀ ਪਏ ਗੁਣ ਗਾਂਵਦੇ। ਅਜ ਤੀਕਨ ਸਭਾ ਲਗਾਕੇ। ਚੰਦਨ ਦੀ ਚਿਖਾ ਬਨਾਕੇ।

( ਵਿਸ਼ਨ ਪਦ )

ਅਬ ਮਾਤਾ ਕਰਦੀ ਰੁਦਨ ਬੇਟਾ ਮੈਨੂੰ ਕਿਸ ਬਿਧ ਆਵੇ ਧੀਰ। ਮੈਂ ਬਹੁਬਿਧ ਭੋਜਨ ਕਰਾਂ। ਥਾਲ ਵਿਚ ਧਰਾਂ। ਬੈਠ ਕਰ ਖਾਓ। ਖਕਦੇ ਨੂੰ ਮੁਠੀਆਂ ਭਰਾਂ ਖੇਲਦੇ ਆਓ। ਕਲੇਜੇ ਮਾਰ ਗਏ ਹੋ ਤੀਰ। ਅਬ ਮਾਤਾ। ਅਬ ਬੈਠੇ ਮੱਲ ਉਜਾੜ। ਮੇਰਾ ਦਿਲ ਸਾੜ। ਅਗਨ ਲਾ ਤਨ ਮੇਂ। ਜੋ ਸਭ ਸੇ ਨੀਵੀਂ ਜਗਾ ਵਾਸ ਲੀਆ ਬਨਨੇਂ। ਛੋੜ ਗਏ ਚੰਦਨ ਜਿਹਾ ਸਰੀਰ। ਅਬ ਮਾਤਾ ਕਰਦੀ ਰੁਦਨ। ਤੇਰੇ ਸੰਗ ਆਵੇ ਸਭ ਬਾਲ। ਮੇਰੇ ਸੁਤ ਲਾਲ। ਮੈਂ ਪਾਸ

ਬਠਾਵਾਂ। ਅਬ ਕਿਸਕੋ ਬੇਟਾ ਵਾਜਾਂ ਮਾਰ ਬੁਲਾਵਾਂ ਰੋਵੰਦੀ ਭਰ ਭਰ ਨੈਨੀਂ ਨੀਰ। ਅਬ ਮਾਤਾ। ਕਾਲੀਦਾਸ ਬੇਟੇ ਦੇ ਦੁਖ ਰੋਵੰਦੇ ਰੁਖ ਸੁਖ ਨਹੀਂ ਵਰਤੇ। ਜੋ ਚਲਾ ਗਿਆ ਹੈ ਨੀਰ ਪਿਛਾਂ ਨਹੀਂ ਪਰਤੇ। ਨਾਮ ਬਿਨ ਸਾਥੀ ਕੌਣ ਅਖ਼ੀਰ। ਅਬ ਮਾਤਾ ਕਰਦੀ ਰੁਦਨ॥

( ਦੋਹਿਰਾ )

ਤਾਂ ਫਿਰ ਸੱਚੇ ਸਤਿਗੁਰੂ ਸਭ ਕੋ ਦੀਆ ਬਠਾਏ।
ਗਿਆਨ ਦ੍ਰਿੜਾਇਆ ਰਿਦੇ ਮੇਂ ਦੀਨਾ ਸ਼ੋਕ ਮਿਟਾਏ।

( ਚੌਪਈ )

ਸ਼ੋਕ ਕਰਨ ਤੇ ਅਬ ਕਿਯਾ ਹੋਈ। ਜੋ ਉਪਜੇ ਬਿਨਸੇ ਹੈ ਸੋਈ। ਸ਼ੋਕ ਹੋਏ ਤਿਸਕਾ ਜਗ ਮਾਹੀ। ਪ੍ਰਭ ਸਿਮਰਨ ਜਿਨ ਕੀਨਾ ਨਾਹੀਂ। ਤਿਸਕਾ ਸ਼ੋਕ ਜੋ ਨਾਮ ਨਾ ਲੇਵੇ। ਧਨ ਕੋ ਪਾਇ ਨਾ ਹਾਥੋਂ ਦੇਵੇ। ਸ਼ੋਕ ਕਰੋ ਤਿਸਕਾ ਤੁਮ ਮੀਤਾ। ਜਿਸਨੇ ਜਨਮ ਨਾ ਸੁਫਲਾ ਕੀਤਾ। ਤਿਸਕਾ ਸ਼ੋਕ ਕਰਨ ਮੇਂ ਆਵੇ। ਬੇਮੁਖ ਗੁਰ ਤੇ ਪਾਪ ਕਮਾਵੇ। ਤਿਸਕਾ ਸ਼ੋਕ ਕਰੋ ਤੁਮ ਭਾਈ। ਜੋ ਜਨ ਨਿੰਦਾ ਕਰੇ ਪ੍ਰਾਈ। ਤਿਸਕਾ ਸ਼ੋਕ ਕੌਣ ਬਿਧ ਕਰਨਾ। ਜਿਸਕੇ ਲੋਗ ਲਗੇ ਆ ਚਰਨਾ। ਅਟਲ ਰਾਇ ਕਾ ਨਿਜ ਘਰ ਵਾਸਾ। ਤਿਨ ਕਾ ਸ਼ੋਕ ਨਾ ਕਰਨਾ ਮਾਸਾ।

॥ ਉਪਦੇਸ਼ ਗੁਰੂ ਸਾਹਿਬ ਜੀ ਕਾ॥

ਸੱਚੇ ਸ਼ਤਿਗੁਰਾਂ ਫੇਰ ਉਪਦੇਸ਼ ਕੀਤਾ ਸਭ ਦਾ ਦੂਰ

ਹੋਇਆ ਵਿਚੋਂ ਸੱਲ ਭਾਈ। ਐਡੇ ਕਿਧੇ ਨੇ ਬਖ਼ਤ ਬੁਲੰਦ ਦੱਸੋ ਬੈਠੇ ਤਖ਼ਤ ਅਡੋਲ ਨੂੰ ਮੱਲ ਭਾਈ। ਐਸੀ ਕੌਣ ਕਰਦਾ ਜੱਗ ਵਿਚ ਕਰਨੀ ਹੋਈ ਜਿਨਾਂ ਦੀ ਭਗਤ ਅਚੱਲ ਭਾਈ। ਆਤਮ ਦੇਵ ਦੇ ਨਾਲ ਵਸਾਲ ਹਰਦਮ ਸਾਈਂ ਨਹੀਂ ਵਸਾਰਿਆ ਪੱਲ ਭਾਈ। ਚੰਮ ਨਾਲ ਕੀ ਕੰਮ ਗਿਯਾਨੀਆਂ ਦਾ ਸੁਟ ਜਾਂਵਦੇ ਲਾਹਿਕੇ ਖੱਲ ਭਾਈ। ਕਾਲੀਦਾਸ ਸੰਸਾਰ ਤੇ ਸਦਾ ਰੈਹਸੀ ਅਟਲ ਰਾਏ ਦਾ ਨਾਮ ਅਟੱਲ ਭਾਈ॥

( ਦੋਹਿਰਾ )

ਅਟਲ ਰਾਏ ਕੀ ਬਾਰਤਾ ਜੌਲੌ ਧਰਤ ਅਕਾਸ ।<br>
ਨਾਮ ਜਪੋ ਗੁਰ ਦੇਵ ਕਾ ਨਿਰ ਭੌ ਪਾਓ ਬਾਸ।<br>
ਔਗਨ ਨਾਹੇਂ ਬਚਾਰਿਓ ਸਤਿਗੁਰ ਤਾਰਨ ਹਾਰ।<br>
ਕਾਲੀਦਾਸ ਗਰੀਬ ਕੋ ਭੌਜਲ ਕਰਨਾ ਪਾਰ।

( ਪਰਮਾਨ )

ਔਗਨ ਵੇਖੇ ਸਾਹਿਬਾ ਮੁੜ ਕੋਈ ਨਾ ਥਾਓਂ । ਜਿਤਨੇ ਰੋਮ ਸਰੀਰ ਦੇ ਕੁਝ ਵੱਧ ਗੁਨਾਹੋਂ। ਐਥੇ ਵੇਨੇ ਕੋ ਨਹੀਂ ਕੋਈ ਬਾਪ ਨਾ ਮਾਓਂ। ਸਾਰੇ ਧੱਕਾ ਦੇਵੰਦੇ ਕੋਈ ਫੜੇ ਨਾ ਬਾਹੋਂ। ਪਾਪੀ ਪਾਰ ਲੰਘਾਵੰਦਾ ਸਤਿਗੁਰ ਦਾ ਨਾਓਂ। ਮੰਗਤਿਆਂ ਨੂੰ ਬਖ਼ਸ਼ਨਾ ਸੱਚੀ ਦਰਗਾਹੋਂ । ਮਨ ਭੋਗਾਂ ਵਿਚ ਲਪਟਿਆ ਜਿਓਂ ਵਿਸ਼ਟੇਕਾਓਂ। ਮਨ ਕੁਤਾ ਮਰਦਾਰ

ਆਏ ਹਾਂ ਨਾਮ ਦੇ ਰਟਨ ਕਰਨੇ ਕੂੜਾ ਹੋਰਨਾ ਮੂਲ ਬਪਾਰ ਕਰੀਏ। ਕਾਲੀਦਾਸ ਸਤਗੁਰਾਂ ਦੇ ਨਾਮ ਉਤੋਂ ਸਦਾ ਆਪਨੀ ਜਾਨ ਨਸਾਰ ਕਰੀਏ ॥

੧ ਓ ਸਤਿਗੁਰ ਪ੍ਰਸਾਦਿ ॥

**ਪਰਸੰਗ ( ਸ੍ਰੀ ਪੰਜੋ ਸਾਹਿਬ ਜੀ ਕਾ**

ਦੋਹਿਰਾ ... ਮਾਲੀ ॥

ਸ੍ਰੀ ਗੁਰੂ ਨਾਨਕ ਦੇਵ ਦੇ ਚਰਨਾਂ ਤੋਂ ਬਲਿਹਾਰ।
ਕਲਜੁਗ ਮੇਂ ਪਰਗਟ ਹੂਏ ਪਰੀ ਪੂਰਨ ਅਵਤਾਰ

ਪਪੀਆ ਜੀ। ਵੋ ਦਰਸ਼ਨ ਸੀਨੋ ਠਾਰੇ ਜੀ ਘਰੀ ਆਓ [illegible]ਰੇ ਪੀਆਜੀ। ਹੁਨ ਕਾਲੀਦਾਸਾ ਪਾਰਕਰੋ ਲੜ ਪਗੜ ਤੁਮਾਰਾ ਲੀਆਜੀ। ਵਿਚ ਬਾੜੀਆਂ ਪਰਗਟ ਹੋਏ ਜੋਤ [illegible]ਮਾਏ ਤਖਤ ਪੜੀ। ਸਤਗੁਰ ਬਾਬਾ ਲਾਲਸਿੰਘ ਪਿਆਰੇ [illegible]ਹੇ ਨਾ ਬਿਸਾਰੂੰ ਏਕ ਘੜੀ॥

## [illegible] ਸੁਆਮੀ ਜੀ ਕੀ

[illegible]ਦਾ ਸਿਮਰਣ [illegible]ਗੁਰਾਂ ਨੂੰ ਹਿਰਦੇ ਮੂਰਤੀ ਧਾਰ [illegible]ਆਰ ਕਰੀਏ। ਧੰਨ ਧੰਨ ਗੁਰਮੁਖ ਹਰੀ ਸਿੰਘ [illegible] ਉਪਰ ਚਰਨ ਕਮਲਾਂ ਨਮਸਕਾਰ ਕਰੀਏ। ਕੰਨੀ

(੧੧੩)

ਸਿਆ ਲੋਭ ਪਾਪ ਕੇ ਕਰਮ ਕਮਾਵੇ । ਗਰਦਨ ਲਵੇ ਉਤਾਰ ਕਪਟ ਸੇ ਛੁਰੀ ਚਲਾਵੇ । ਦਯਾ ਨਾ ਉਪਜੀ ਚਿੱਤ ਜੀਆਂ ਕਾ ਤਰਸ ਨਾ ਆਇਆ । ਸਭ ਕੇ ਮਿਗ ਧਰੇ ਮੀਤ ਸੇ ਘਾਤ ਕਮਾਇਆ । ਪਰ ਧਨ ਲਿਆ ਚੁਰਾਇ ਨਹਾਤੇ ਰੱਤ ਬੇਗਾਨੀ । ਦਾਸ ਬ੍ਰਾਹਮਨ ਭਏ ਬ੍ਰਹਮ ਕੀ ਗਤ ਨਹੀਂ ਜਾਨੀ ॥

(ਪਰਮਾਨ)

ਜਨਮ ਬ੍ਰਾਹਮਨ ਖੱਤਰੀ ਅਰ ਕਰਮ ਚੁਮਾਰਾ । ਚਾਮ ਹਮਾਰੇ ਦਾਮ ਚਾਮ ਕਾ ਕਰੇਂ ਵਿਹਾਰਾ । ਚਾਮ ਹਮਾਰਾ ਪੂਤ ਚਾਮ ਕੀ ਭੋਗੇਂ ਨਾਰੀ । ਚਾਮ ਪਿਆਰੇ ਸਦਾ ਚਾਮ ਸੇਂ ਹਮਰੀ ਯਾਰੀ । [illegible]

( ੧੧੪ )

ਹੀਰ ਨਮਾਨੀ ਚੀਕਾਂ ਮਾਰੇ ਲੈ ਚਲੇ ਅਜ ਖੇੜੇ । ਢੁਕਨ ਆਇਆ ਮੀਆਂ ਰਾਂਝਾ ਸਿਰ ਤੇ ਬੱਧੇ ਸਿਹਰੇ । ਜੇ ਜਾਨਾ ਮੇਰਾ ਕੋਈ ਨਹੀਂ ਸਾਥੀ ਪੈਨੇ ਅੰਤ ਨਖੇੜੇ । ਨਾਲ ਕਿਸੇ ਦੇ ਨ੍ਹਿਉਂ ਨਾ ਲਾਂਦੀ ਮੂੜ ਧੀਆਂ ਪੁਤ ਕੇੜ੍ਹੇ । ਜਿੰਦ ਮੌਤ ਦਾ ਪੈਗਿਯਾ ਝਗੜਾ ਕੇੜ੍ਹਾ ਵਿੱਚ ਨਵੇੜੇ । ਕਾਲੀਦਾਸਾ ਜਮ ਆਂਨ ਖਲੋਤੇ ਹੁਨ ਕੀ ਜਿੰਦੇ ਝੇੜੇ ॥

( ਪਰਮਾਨ )

ਪ੍ਰੀਤ ਪਿਆਰੀ ਸੋਹਿਨੀ ਨਿਤ ਤਰੇ ਝਨਾਓਂ । ਮਹੀਂ ਵਾਲ ਪਟ ਚੀਰਿਆ ਅਜ ਤੀਕਨ ਨਾਓਂ । ਵਿੱਚ ਬਲਾਂ [illegible] ਵੇਖੇ ਕਬਰ ਨੂੰ [illegible] ਆਇਆ